# ਕਲਿ ਤਾਰਨ ਗੁਰੁ ਨਾਨਕ ਆਇਆ ॥







## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਬਾਬਾ ਦੇਖੈ ਧਿਆਨ ਧਰਿ
# ਜਲਤੀ ਸਭਿ ਪ੍ਰਿਥਵੀ ਦਿਸਿ ਆਈ...



# ਚੜ੍ਹਿਆ ਸੋਧਣਿ ਧਰਤਿ ਲੁਕਾਈ॥

ਪ੍ਰਕਾਸ਼ਕ-ਵਿਸ਼ਵ ਨਾਮਧਾਰੀ ਸੰਗਤ, ਸ੍ਰੀ ਭੈਣੀ ਸਾਹਿਬ

# ਮਰਦਾਨੇ ਰਬਾਬ ਵਜਾਇਆ ਬਾਬੇ ਸਬਦ ਉਠਾਇਆ



"ਕਲਿਜੁਗ ਬਾਬੇ ਤਾਰਿਆ" ਬਾਬੇ ਨੇ ਕਲਿਜੁਗ ਨੂੰ ਤਾਰਿਆ, ਪਰ ਕੀ ਕੀਤਾ, ਲਿਖਿਆ ਕੀ—'ਸਿਰੀ ਰਾਗ ਮਹਲਾ ੧– 'ਮੋਤੀ ਤ ਮੰਦਰ ਊਸਰਹਿ॥—ਪਹਿਲਾਂ ਸ੍ਰੀ ਰਾਗ, ਸਾਹਿਬ ਰਾਗ ਲੈ ਕੇ ਆਏ। ਰਾਗ ਦਾ ਅਰਥ ਹੈ 'ਪਿਆਰ।' ਰਾਗ ਨਾਂ ਹੀ ਪ੍ਰੀਤੀ ਦਾ ਹੈ। ਜਦੋਂ ਅਸੀਂ ਕਹਿੰਦੇ ਹਾਂ, 'ਰਾਗ–ਦਵੈਸ਼, ਨਹੀਂ ਕਰਨੀ, ਪਿਆਰ ਕਰਨਾ, ਕਿਸੇ ਨਾਲ ਦੁਸ਼ਮਣੀ ਨਹੀਂ ਕਰਨੀ, ਸਤਿਗੁਰੂ ਜੀ ਕਹਿੰਦੇ ਹਨ :–

ਰਾਗੁ ਨਾਦੁ ਸਭ ਸਚੁ ਹੈ ਕੀਮਤਿ ਕਹੀ ਨ ਜਾਇ।
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥

ਸ਼ਬਦ ਤੋਂ ਬਗੈਰ, ਰਾਗ ਤੋਂ ਬਗੈਰ (ਰੱਬੀ) ਹੁਕਮ ਦਾ ਪਤਾ ਨਹੀਂ ਲਗਦਾ ਕਿਉਂਕਿ ਰਾਗ ਵਿੱਚ ਇੱਕ ਖਿੱਚ ਹੈ। ਜਦੋਂ ਗੁਰੂ ਬਾਬਾ ਗਾਉਂਦਾ ਸੀ ਬੈਠ ਕੇ ਬਾਹਰ ਜੰਗਲਾਂ ਵਿਚ, ਜਾਨਵਰ ਕਿਉਂ ਕੋਲ ਆ ਬੈਠਦੇ ਸੀ। ...... ਰਾਗ ਇੱਕ ਐਸੀ ਚੀਜ਼ ਹੈ ਜਿਹਦੇ ਤੇ ਸੱਪ ਮੇਲ੍ਹਦਾ ਹੈ।"

ਪ੍ਰਵਚਨ– ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

# ਸਭ ਤੇ ਵਡਾ ਸਤਿਗੁਰੁ ਨਾਨਕੁ...



ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ॥
ਸਭ ਸਿੱਖਨ ਕੋ ਸੁਖ ਦਏ ਜਹ ਤਹ ਭਏ ਸਹਾਇ॥

ਬਚਿਤ੍ਰ ਨਾਟਕ-ਪਾ. ੧੦ ਵੀਂ

ਅਗਮ ਅਪਾਰ ਅਨੰਤ ਗੁਰ, ਅਬਿਗਤ ਅਲਖ ਅਭੇਵ॥
ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਨਾਨਕ ਦੇਵ॥

ਭਾਈ ਗੁਰਦਾਸ ਜੀ

# ਗੁਰੂ ਨਾਨਕ ਦੇ ਮਿਸ਼ਨ

ਆਪਣੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦਾ ਯਤਨ ਕਰੋ, ਉਹ ਬਾਣੀ ਪੜ੍ਹਿਆ ਕਰਨ, ਵੱਡੀ ਫਿਲਾਸਫ਼ੀ ਬਾਣੀ ਵਿੱਚ ਹੈ, ਉਸਦੀ ਕਮਾਈ ਕਰਨ। ਉੱਥੇ ਜਾ ਕੇ ਨੌਜਵਾਨ ਪੜ੍ਹਦੇ ਨੇ ਕਿ ਫਲਾਣੀ-ਫਲਾਣੀ ਦਵਾਈ ਬੋਤਲ ਵਿੱਚ ਮਿਲਾ ਦੇਈਏ ਤੇ ਇਹ ਅਸਰ ਹੋ ਜਾਂਦਾ ਹੈ, ਉਹਦੇ ਨਾਲ ਜ਼ਹਿਰ ਬਣ ਜਾਂਦਾ ਹੈ, ਉਹ ਜ਼ਹਿਰਾਂ ਹੀ ਬਣਾ ਕੇ ਅੱਜ ਵੱਡੇ-ਵੱਡੇ ਬੰਬ ਬਣਾ ਦਿੱਤੇ ਨੇ। **ਇਸ ਵਿੱਚੋਂ ਬਚਾਅ ਦਾ ਹੋਰ ਕੋਈ ਸਾਧਨ ਨਹੀਂ, ਜਿੰਨਾ ਚਿਰ ਗੁਰੂ ਨਾਨਕ ਦੇ ਮਿਸ਼ਨ 'ਤੇ ਨਹੀਂ ਚਲਦੇ। ਗੁਰੂ ਨਾਨਕ ਦਾ ਮਿਸ਼ਨ, ਹਿੰਸਾ ਦਾ ਤਿਆਗ ਮਨ, ਬਾਣੀ, ਸਰੀਰ ਕਰਕੇ। ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜਾ, ਗਊ ਤੇ ਗਰੀਬ ਦੀ ਰੱਖਿਆ ਕਰਨਾ ਹੈ।**

-ਪ੍ਰਵਚਨ ਸਤਿਗੁਰੂ ਜਗਜੀਤ ਸਿੰਘ ਜੀ ਅਗਸਤ 1976 ਨੈਰੋਬੀ



**ਹਸਤ ਲਿਖਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

**ਗੁਰੂ ਨਾਨਕ ਦੇ ਉਪਕਾਰ**
**ਸਾਰੀਆਂ ਜੁਬਾਨਾ ਵਿਚ ਛਾਪੇ**
**ਜਾਣ ਪਹਿਲਾਂ ਫੋਲਡਰ**
**ਫਿਰ ਲੀਫ ਲੈਟ ਫਿਰ ਕਤਾਬਾਂ**
**ਹੋਣ**

# ਗੁਰੂ ਨਾਨਕ ਦੇਵ ਜੀ

**–ਭਜਨ ਸਿੰਘ**

ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਬੇਦੀ ਕੁਲ ਵਿਚ ਪਿਤਾ ਬਾਬਾ ਕਾਲੂ ਦੇ ਘਰ ਮਾਤਾ ਤ੍ਰਿਪਤਾ ਦੇ ਗ੍ਰਿਹਿ ਵਿਖੇ ਕੱਤਕ ਦੀ ਪੂਰਨਮਾਸ਼ੀ ਸੰਮਤ 1526 ਬਿ: ਮੁਤਾਬਿਕ 1469 ਈ. ਨੂੰ ਰਾਇ ਭੋਇ ਦੀ ਤਲਵੰਡੀ, ਜ਼ਿਲ੍ਹਾ ਸ਼ੇਖੂਪੁਰਾ (ਪੱਛਮੀ ਪਾਕਿਸਤਾਨ) ਵਿੱਚ ਹੋਇਆ। ਇਹ ਸਥਾਨ ਅੱਜ ਕੱਲ 'ਨਨਕਾਣਾ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ।

ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਸਹਿਜੇ ਸਮਝਿਆ ਜਾ ਸਕਦਾ ਹੈ। ਆਪ ਜੀ ਨੇ ਜੀਵਨ ਦੇ ਪਹਿਲੇ 30 ਸਾਲ (1469 ਤੋਂ 1499) ਤਲਵੰਡੀ ਅਤੇ ਸੁਲਤਾਨਪੁਰ ਲੋਧੀ (ਹੁਣ ਭਾਰਤੀ ਪੰਜਾਬ ਦੇ ਜ਼ਿਲਾ ਕਪੂਰਥਲਾ ਵਿਚ) ਵਿਖੇ ਗੁਜ਼ਾਰੇ। ਆਪ ਜੀ ਦੇ ਜੀਵਨ ਦਾ ਦੂਜਾ ਹਿੱਸਾ ਉਦਾਸੀਆਂ ਕਰਦਿਆਂ ਗੁਜ਼ਰਿਆ, ਜਿਸ ਵਿੱਚ ਆਪ 1499 ਈ. ਤੋਂ ਲੈ ਕੇ 1521 ਈ. ਤੱਕ ਭਾਰਤ ਤੇ ਭਾਰਤ ਤੋਂ ਬਾਹਰ ਦੇਸ਼ਾਂ ਵਿਚ ਸਤਿਨਾਮ ਦਾ ਉਪਦੇਸ਼ ਦਿੰਦੇ ਰਹੇ। ਤੀਜਾ ਹਿੱਸਾ ਉਹ ਹੈ, ਜਦੋਂ (1521-1539) ਆਪਣੇ ਪਿੰਡ ਕਰਤਾਰਪੁਰ (ਡੇਰਾ ਬਾਬਾ ਨਾਨਕ ਤੋਂ ਰਾਵੀ ਦੇ ਪਾਰਲੇ ਕੰਢੇ ਹੁਣ ਪਾਕਿਸਤਾਨ) ਵਿਚ ਆਸਣ ਜਮਾ ਕੇ ਬੈਠੇ ਅਤੇ ਆਪਣੀ ਸਿੱਖਿਆ ਨੂੰ ਆਪ ਅਮਲੀ ਰੂਪ ਵਿਚ ਜੀਅ ਕੇ ਪ੍ਰਗਟ ਕੀਤਾ।

ਆਪ ਜੀ ਦੇ ਪਿਤਾ ਖੇਤੀ ਅਤੇ ਵਪਾਰ ਕਰਦੇ ਸਨ ਅਤੇ ਨਾਲ-ਨਾਲ ਪਿੰਡ ਦੇ ਪਟਵਾਰੀ ਦੀ ਜ਼ਿੰਮੇਵਾਰੀ ਵੀ ਨਿਭਾਉਂਦੇ ਸਨ। ਆਪ ਨੂੰ ਸੰਨ 1475 ਈ. (1532 ਬਿ) ਵਿੱਚ ਗੋਪਾਲ ਨਾਂ ਦੇ ਪਾਂਧੇ ਪਾਸ ਪੜ੍ਹਨ ਲਈ ਭੇਜਿਆ ਗਿਆ। ਸੰਨ 1478 ਈ. (1532 ਬਿ:) ਵਿਚ ਸੰਸਕ੍ਰਿਤ ਪੜ੍ਹਨ ਲਈ ਪੰਡਿਤ ਬ੍ਰਿਜ ਲਾਲ ਕੋਲ ਬਿਠਾਇਆ ਗਿਆ। ਸੰਨ 1482 ਈ. (1539 ਬਿ:) ਵਿਚ ਫਾਰਸੀ ਪੜ੍ਹਨ ਲਈ ਮੌਲਵੀ ਕੁਤਬੁੱਦੀਨ ਪਾਸ ਮਸੀਤ ਵਿਚ ਭੇਜਿਆ ਗਿਆ। ਅਧਿਆਪਕਾਂ ਪਾਸੋਂ ਪੜ੍ਹਨ ਵੇਲੇ ਆਪ ਜੀ ਨੇ ਅਧਿਆਤਮਿਕ ਗਿਆਨ ਦੀ ਚਰਚਾ ਵਿੱਚ ਅਧਿਕ ਰੁਚੀ ਵਿਖਾਈ। ਪੜ੍ਹਾਈ ਤੋਂ ਬਾਦ ਗੁਰੂ ਜੀ ਬਹੁਤ ਉਦਾਸ ਰਹਿਣ ਲੱਗੇ। ਆਪ ਜੀ ਨੂੰ ਪਿਤਾ ਜੀ ਵੱਲੋਂ ਖੇਤੀ ਕਰਨ ਅਤੇ ਫਿਰ ਵਪਾਰ ਕਰਨ ਲਈ ਪ੍ਰੇਰਿਆ ਗਿਆ, ਪਰ ਆਪ ਦੀ ਦੁਨੀਆਂਦਾਰੀ ਪ੍ਰਤੀ ਉਦਾਸੀਨਤਾ

ਉਸੇ ਤਰ੍ਹਾਂ ਹੀ ਬਣੀ ਰਹੀ। ਆਪ ਜੀ ਕਦੇ-ਕਦੇ ਪਿੰਡ ਦੇ ਨੇੜਲੇ ਜੰਗਲਾਂ ਵਿਚ ਸਮਾਧੀ ਲਾਉਣ ਲਈ ਚਲੇ ਜਾਂਦੇ ਅਤੇ ਕਈ ਵਾਰ ਸਾਧ-ਸੰਤਾਂ ਦੀ ਸੰਗਤ ਮਾਣਦੇ।

ਜਦੋਂ ਗੁਰੂ ਜੀ ਨੂੰ ਉਹਨਾਂ ਦੇ ਮਾਤਾ-ਪਿਤਾ ਉਹਨਾਂ ਦੇ ਪਿਤਾ ਪੁਰਖੀ ਕੰਮ-ਧੰਧੇ ਵਿੱਚ ਨਾ ਲਗਾ ਸਕੇ। ਆਪ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਦਾ ਪਤੀ ਜੈ ਰਾਮ ਤਲਵੰਡੀ ਆਇਆ ਆਪ ਜੀ ਨੂੰ ਸਰਕਾਰੀ ਕੰਮ ਉਤੇ ਲਗਾਉਣ ਲਈ ਸੰਨ 1484 ਈ. (1541 ਬਿ:) ਵਿੱਚ ਆਪਣੇ ਨਾਲ ਸੁਲਤਾਨਪੁਰ ਲੋਧੀ ਲੈ ਗਿਆ। ਉੱਥੇ ਯਤਨ ਕਰਕੇ ਉਸਨੇ ਆਪ ਨੂੰ ਮੋਦੀਖਾਨੇ ਦਾ ਕੰਮ ਦਿਵਾਇਆ। ਕੁਝ ਸਮੇਂ ਬਾਅਦ ਮਰਦਾਨਾ ਮਰਾਸੀ ਵੀ ਤਲਵੰਡੀ ਤੋਂ ਆ ਕੇ ਆਪ ਜੀ ਨਾਲ ਰਹਿਣ ਲੱਗਾ। ਮਰਦਾਨਾ ਰਬਾਬ ਵਜਾਉਂਦਾ ਸੀ ਤੇ ਗੁਰੂ ਜੀ ਇਲਾਹੀ ਮਸਤੀ ਵਿਚ ਬਾਣੀ ਉਚਾਰਦੇ ਸਨ। ਮੋਦੀਖਾਨੇ ਵਿਚ ਬੈਠ ਕੇ ਆਪ ਤੇਰਾਂ-ਤੇਰਾਂ ਤੋਲਦੇ ਹੋਏ ਉੜਿਆਂ-ਥੁੜਿਆਂ ਦੀ ਮਦਦ ਕਰਦੇ।

ਸੰਨ 1487 ਈ. (24 ਜੇਠ, 1544 ਬਿ:) ਨੂੰ ਆਪ ਦਾ ਵਿਆਹ ਬਟਾਲਾ ਨਿਵਾਸੀ ਮੂਲ ਚੰਦ ਖੱਤਰੀ ਦੀ ਸਪੁੱਤਰੀ ਸੁਲੱਖਣੀ ਨਾਲ ਹੋਇਆ। ਜਿਸਦੀ ਕੁਖੋਂ ਦੋ ਪੁੱਤਰਾਂ ਸ੍ਰੀ ਚੰਦ ਅਤੇ ਲਖਮੀਦਾਸ ਦਾ ਜਨਮ ਹੋਇਆ। ਲਗਭਗ 13 ਸਾਲ ਸੁਲਤਾਨਪੁਰ ਲੋਧੀ ਵਿਚ ਟਿਕ ਕੇ ਸੰਨ 1497 ਈ. (1554 ਬਿ:) ਵਿੱਚ ਇੱਕ ਦਿਨ ਅਚਾਨਕ ਆਪ ਇਸ਼ਨਾਨ ਕਰਨ ਲਈ ਵੇਈਂ ਨਦੀ ਵਿੱਚ ਦਾਖਲ ਹੋਏ ਅਤੇ ਤਿੰਨ ਦਿਨ ਬਾਅਦ ਪ੍ਰਗਟ ਹੋਏ। ਇਸ ਦੌਰਾਨ ਆਪ ਜੀ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ। ਆਪ ਜੀ ਨੇ 'ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ' ਦਾ ਨਾਅਰਾ ਲਾ ਕੇ ਲੋਕਾਂ ਨੂੰ ਧਾਰਮਿਕ ਤੰਗ-ਨਜ਼ਰੀਏ ਤੋਂ ਉੱਚਿਆਂ ਉਠ ਕੇ ਸੱਚਾ ਧਰਮ ਧਾਰਣ ਕਰਨ ਲਈ ਪ੍ਰੇਰਿਆ।

ਗੁਰੂ ਜੀ ਨੇ ਮਹਿਸੂਸ ਕੀਤਾ ਕਿ ਸਹਿਜ-ਧਰਮ ਦਾ ਪ੍ਰਚਾਰ ਕਿਸੇ ਇਕ ਥਾਂ 'ਤੇ ਟਿਕ ਕੇ ਕਰਨ ਦੀ ਥਾਂ ਘੁੰਮ ਫਿਰ ਕੇ ਲੋਕਾਂ ਨੂੰ ਉਪਦੇਸ਼ ਦਿੰਦੇ ਹੋਇਆਂ ਕਰਨਾ ਉਚਿਤ ਹੋਵੇਗਾ। ਇਸ ਤੋਂ ਪਿਛੋਂ ਗੁਰੂ ਜੀ ਹਿੰਦੁਸਤਾਨ ਤੋਂ ਬਾਹਰ ਪ੍ਰਚਾਰ ਯਾਤਰਾਵਾਂ ਅਥਵਾ ਉਦਾਸੀਆਂ ਲਈ ਨਿਕਲ ਪਏ। ਪੂਰਬ, ਪੱਛਮ, ਉੱਤਰ ਅਤੇ ਦੱਖਣ ਚੌਹਾਂ ਦਿਸ਼ਾਵਾਂ ਵਿੱਚ ਪੈਂਦੇ ਪ੍ਰਸਿੱਧ ਧਰਮ- ਧਾਮਾਂ ਉੱਤੇ ਗਏ। ਵਿਦਵਾਨਾਂ, ਧਾਰਮਿਕ ਮੁਖੀਆਂ, ਪੁਜਾਰੀਆਂ, ਪੀਰਾਂ, ਫ਼ਕੀਰਾਂ ਨਾਲ ਸੰਵਾਦ ਰਚਾਏ ਅਤੇ ਸਭ ਨੂੰ ਸੱਚੇ ਧਰਮ ਦਾ ਬੋਧ ਕਰਵਾਇਆ।

ਪਹਿਲੀ ਉਦਾਸੀ ਏਮਨਾਬਾਦ ਤੋਂ ਸ਼ੁਰੂ ਕਰ ਮਲਿਕ ਭਾਗੋ ਦੀਆਂ

ਪੂੜੀਆਂ ਨੂੰ ਛੱਡ, ਭਾਈ ਲਾਲੋ ਦੇ ਘਰੋਂ ਪ੍ਰਸ਼ਾਦਾ ਛਕ ਕੇ ਜਾਤ-ਪਾਤ ਦੇ ਤਿਆਗ ਦਾ ਉਪਦੇਸ਼ ਦੇਂਦਿਆਂ ਸ਼ੁਰੂ ਕੀਤੀ। ਇਸ ਤੋਂ ਬਾਅਦ ਹਰਿਦੁਆਰ ਪਹੁੰਚ ਪਿਤਰਾਂ ਨੂੰ ਜਲ ਦੇਣ ਵਾਲੇ ਕਰਮ-ਕਾਂਡ ਦਾ ਖੰਡਨ ਕੀਤਾ। ਫਿਰ ਦਿੱਲੀ, ਗੋਰਖ ਮਤਾ, ਕਾਸ਼ੀ ਆਦਿ ਸਥਾਨਾਂ 'ਤੇ ਧਰਮ ਦਾ ਪ੍ਰਚਾਰ ਕਰਦੇ ਹੋਏ ਗਯਾ ਪਹੁੰਚੇ, ਜਿਥੇ ਆਪ ਜੀ ਨੇ ਪਿੰਡ ਦਾਨ ਆਦਿਕ ਕਰਮਾਂ ਦਾ ਖੰਡਨ ਕੀਤਾ। ਜਗਨਨਾਥ ਪਹੁੰਚ ਕੇ ਇੱਕ ਪਰਮ ਪਿਤਾ ਪਰਮਾਤਮਾ ਦੀ ਸੱਚੀ ਆਰਤੀ ਕਰਨ ਦਾ ਉਪਦੇਸ਼ ਦਿੱਤਾ।

ਦੂਸਰੀ ਉਦਾਸੀ ਸੰਮਤ 1567 ਬਿ. ਵਿੱਚ ਦੱਖਣ ਦੀ ਕੀਤੀ। ਇਸ ਉਦਾਸੀ ਦੌਰਾਨ ਆਪ ਜੀ ਰਾਮੇਸ਼ਵਰਮ ਹੁੰਦੇ ਹੋਏ ਲੰਕਾ ਤੱਕ ਪਹੁੰਚੇ। ਲੰਕਾ ਵਿਚ ਗੁਰੂ ਜੀ ਦਾ ਸਿੱਖ, ਭਾਈ ਮਨਮੁੱਖ ਪ੍ਰਚਾਰ ਕਰ ਰਿਹਾ ਸੀ। ਉਹ ਇਕ ਪਰਮੇਸ਼ਰ ਦੀ ਸਿਫ਼ਤ ਕਰਦਾ ਤੇ ਬਾਕੀ ਸਾਰੇ ਫੋਕੇ ਕਰਮਾਂ ਦੀ ਨਿਖੇਧੀ ਕਰਦਾ ਸੀ। ਉਸ ਦੇ ਪ੍ਰਚਾਰ ਤੋਂ ਰਾਜਾ ਸ਼ਿਵਨਾਭ ਬਹੁਤ ਪ੍ਰਭਾਵਿਤ ਹੋਇਆ ਸੀ। ਜਦੋਂ ਗੁਰੂ ਜੀ ਲੰਕਾ ਪੁੱਜੇ ਤਾਂ ਰਾਜਾ ਸ਼ਿਵਨਾਭ ਦਰਸ਼ਨ ਕਰਕੇ ਬਹੁਤ ਖੁਸ਼ ਹੋਇਆ। ਇੱਥੇ ਲਗਭਗ ਇਕ ਸਾਲ ਤੱਕ ਗੁਰੂ ਜੀ ਰੁਕੇ ਰਹੇ। ਇਕ ਕਥਨ ਅਨੁਸਾਰ ਪ੍ਰਾਨ ਸੰਗਲੀ ਨਾਮ ਦੀ ਰਚਨਾ ਵੀ ਗੁਰੂ ਜੀ ਨੇ ਇਥੇ ਹੀ ਉਚਾਰਨ ਕੀਤੀ। ਵਾਪਸੀ ਸਮੇਂ ਗੁਰੂ ਜੀ ਭਗਤ ਨਾਮਦੇਵ ਜੀ ਦੇ ਜਨਮ ਸਥਾਨ ਤੋਂ ਹੁੰਦੇ ਹੋਏ, ਕੌਡੇ ਰਾਖਸ਼ ਦਾ ਉਧਾਰ ਕਰ, ਸਯਦ ਯਕੂਬ ਤੇ ਜਲਾਲਦੀਨ ਨੂੰ ਈਨ ਮੰਨਵਾ, ਲੋਕਾਂ ਨੂੰ ਜਲ ਛਕਾ, ਨਾਨਕ ਝੀਰੇ ਦੇ ਸਥਾਨ ਤੋਂ ਹੁੰਦੇ ਹੋਏ ਹੌਲੀ-ਹੌਲੀ ਮਥੁਰਾ, ਬਿੰਦਰਾਬਨ, ਦਿੱਲੀ, ਪਾਣੀਪਤ ਕਰਨਾਲ, ਕੁਰੂਕਸ਼ੇਤਰ, ਪਿਹੋਵਾ ਆਦਿ ਸਥਾਨਾਂ ਦੀ ਸੰਗਤ ਨੂੰ ਤਾਰਦੇ ਹੋਏ ਪਹਿਲਾਂ ਸੁਲਤਾਨਪੁਰ ਤੇ ਫਿਰ ਆਪਣੇ ਪਿੰਡ ਤਲਵੰਡੀ ਵਾਪਿਸ ਆਏ।

ਤੀਸਰੀ ਉਦਾਸੀ ਦੌਰਾਨ ਆਪ ਜੀ ਨੇ ਜਿਆਦਾ ਸਫ਼ਰ ਪਹਾੜੀ ਇਲਾਕਿਆਂ ਦਾ ਕੀਤਾ। ਗੁਰੂ ਜੀ ਤਲਵੰਡੀ ਤੋਂ ਕਲਾਨੌਰ, ਗੁਰਦਾਸਪੁਰ, ਦਸੂਹਾ, ਕੋਟਲਾ, ਤਿਲਕਨਾਥ, ਪਾਲਮਪੁਰ, ਘੁੜੇਰਨ ਕਾਂਗੜਾ, ਜੁਆਲਾਮੁਖੀ, ਰਵਾਲਸਰ ਆਦਿ ਤੀਰਥਾਂ ਤੋਂ ਹੁੰਦੇ ਹੋਏ ਮਨੀਕਰਣ ਜਾ ਪੁੱਜੇ। ਉਥੇ ਪਾਣੀ ਦਾ ਕੁੰਡ ਏਨਾ ਗਰਮ ਸੀ ਕੇ ਹੱਥ ਨਹੀਂ ਸੀ ਲੱਗਦਾ। ਪੰਡਤਾਂ ਨੇ ਰੋਜ਼ੀ ਕਮਾਉਣ ਲਈ ਇਹ ਪ੍ਰਸਿੱਧ ਕੀਤਾ ਹੋਇਆ ਸੀ ਕਿ ਇਥੇ ਸ਼ੇਸ਼ਨਾਗ ਫੁੰਕਾਰੇ ਮਾਰਦਾ ਹੈ ਤਾਂ ਪਾਣੀ ਗਰਮ ਹੋ ਜਾਂਦਾ ਹੈ। ਗੁਰੂ ਜੀ ਨੇ ਉਥੋਂ ਲੋਕਾਂ ਨੂੰ ਉਹਨਾਂ ਪੰਡਤਾਂ ਦੇ ਵਹਿਮਾਂ ਚੋਂ ਬਾਹਰ ਕੱਢਿਆ। ਉਥੋਂ ਅੱਗੇ ਬਿਆਸ ਪਾਰ ਕਰਕੇ ਦੂਨ,

ਨਾਲਾਗੜ੍ਹ, ਪੰਜੌਰ, ਸ਼ਿਮਲੇ ਦੇ ਸਪਾਟੂ ਨਿਵਾਸੀਆਂ ਨੂੰ ਇਕ ਈਸ਼ਵਰ ਨਾਲ ਜੋੜ ਕੇ ਜੋਹੜਸਾਰ ਪੁੱਜੇ। ਦੇਵਤਿਆਂ ਨੂੰ ਖੁਸ਼ ਕਰਨ ਲਈ ਬਲੀ ਦੇਣ ਤੋਂ ਲੋਕਾਂ ਨੂੰ ਹਟਾਇਆ ਅਤੇ ਸੇਵਾ ਤੇ ਸਤਿਸੰਗ ਦਾ ਰਾਹ ਦੱਸਿਆ। ਉਥੋਂ ਅੱਗੇ ਗੌਮੁਖੀ, ਬਦਰੀ ਨਾਥ, ਸਪਤ ਸ੍ਰਿੰਗ, ਹੇਮਕੁੰਟ ਪਾਰ ਕਰਕੇ ਸੁਮੇਰ ਪਰਬਤ ਤੇ ਪਹੁੰਚ ਸਿੱਧਾਂ ਨਾਲ ਗੋਸ਼ਟ ਕੀਤੀ। ਸਿੱਧਾਂ-ਜੋਗੀਆਂ ਨੂੰ ਆਪ ਜੀ ਨੇ ਆਪਣੇ ਗਿਆਨ ਭਰਪੂਰ ਤਰਕ ਨਾਲ ਨਿਰੁੱਤਰ ਕਰ ਦਿੱਤਾ। ਉਸ ਤੋਂ ਬਾਅਦ ਆਪ ਜੀ ਨੇਪਾਲ, ਫਿਰ ਤਿੱਬਤ ਤੋਂ ਯਾਰਕੰਦ ਹੁੰਦੇ ਹੋਏ ਲਦਾਖ ਪੁੱਜੇ। ਲਦਾਖ ਤੋਂ ਲੇਹ, ਗਿਲਗਟ ਹੁੰਦੇ ਹੋਏ ਅਸਕਰਦੂ ਪੁੱਜੇ। ਅਸਕਰਦੂ ਨੂੰ ਹੁਣ ਤੱਕ ਨਾਨਕ ਪੀਰ ਦੀ ਥਾਂ ਕਹਿੰਦੇ ਹਨ। ਇੱਥੇ ਕਲੰਦਰ ਦਾਸ ਬੁਖਾਰੀ ਨੂੰ ਜ਼ਬਰਦਸਤੀ ਇਸਲਾਮ ਫੈਲਾਉਣ ਤੋਂ ਰੋਕਿਆ। ਉਥੋਂ ਆਪ ਜੀ ਦੱਰਾ ਸੀਸਨਾਥ ਪਾਰ ਕਰਕੇ ਵੂਲਰ ਝੀਲ ਦੇ ਕਿਨਾਰੇ ਜਿਹਲਮ ਪਾਰ ਕਰਕੇ ਸ੍ਰੀ ਨਗਰ ਪੁੱਜੇ।

ਸ੍ਰੀ ਨਗਰ ਵਿਖੇ ਆਪ ਜੀ ਨੇ ਆਪਣਾ ਟਿਕਾਣਾ ਹਰੀ ਪਰਬਤ 'ਤੇ ਕੀਤਾ। ਸ਼ੰਕਰਾਚਾਰੀਆ ਦੀ ਟੀਸੀ ਵੀ ਵੇਖੀ। ਲੋਕਾਂ ਨੂੰ ਭਗਤੀ ਮਾਰਗ ਤੇ ਤੁਰਨ ਲਈ ਪ੍ਰੇਰਿਆ। ਉਥੋਂ ਆਪ ਜੀ ਅਵਾਂਤੀਪੁਰ, ਬੀਜ ਬਿਹਾੜਾ, ਅਨੰਤਨਾਗ ਤੇ ਮਟਨ ਸਾਹਿਬ ਪੁੱਜੇ। ਇਥੇ ਬ੍ਰਹਮ ਦਾਸ ਨਾਮ ਦੇ ਵਿਦਵਾਨ ਨਾਲ ਗਿਆਨ ਚਰਚਾ ਕੀਤੀ। ਉਥੋਂ ਅਗੇ ਆਪ ਜੀ ਜੰਮੂ ਪਹੁੰਚੇ। ਗੁੰਮਟ ਦਰਵਾਜ਼ੇ ਤੋਂ ਲੰਘ ਕੇ ਆਪ ਜੀ ਵੱਡੇ ਮੰਦਰ ਰਘੂਨਾਥ ਗਏ। ਇਥੋਂ ਬਾਅਦ ਰਣਬੀਰ ਸਿੰਘ ਪੁਰੇ ਹੁੰਦੇ ਹੋਏ ਸਿਆਲਕੋਟ ਆ ਹਮਜ਼ਾ ਗੌਂਸ ਨਾਂ ਦੇ ਪੀਰ ਨੂੰ ਮਿਲੇ। ਇਸ ਤੋਂ ਬਾਅਦ ਪਸਰੂਰ ਹੁੰਦੇ ਹੋਏ ਆਪ ਜੀ ਤਲਵੰਡੀ ਵਾਪਿਸ ਆਏ।

ਚੌਥੀ ਉਦਾਸੀ ਦੌਰਾਨ ਆਪ ਜੀ ਬਾਬਾ ਫਰੀਦ ਦੀ ਗੱਦੀ 'ਤੇ ਬੈਠੇ ਪੀਰ ਸ਼ੇਖ ਬ੍ਰਹਮ ਨੂੰ ਪਾਕਪਟਨ ਜਾ ਮਿਲੇ। ਉਸ ਕੋਲੋਂ ਬਾਬਾ ਫਰੀਦ ਦੀ ਬਾਣੀ ਵੀ ਹਾਂਸਿਲ ਕੀਤੀ। ਉਸ ਤੋਂ ਅੱਗੇ ਤੁਲੰਭੇ ਪਹੁੰਚ ਸੱਜਣ ਠੱਗ ਦਾ ਉਧਾਰ ਕੀਤਾ। ਫਿਰ ਰਿਆਸਤ ਬਹਾਵਲਪੁਰ ਵਿਚੋਂ ਲੰਘ ਕੇ ਰੋੜੀ ਸੱਖਰ ਪੁੱਜੇ। ਫਿਰ ਹਾਜੀ ਦਾ ਰੂਪ ਧਾਰਨ ਕਰਕੇ ਸ਼ਿਕਾਰਪੁਰ, ਰੁਕਣ, ਲੜਕਾਣਾ, ਹਲਾਵੀ, ਬੁਲਾਣੀ, ਮਦਾਰੀ, ਹੈਦਾਰਾਬਾਦ ਤੋਂ ਹੁੰਦੇ ਉਥੋਂ ਹਿੰਗਲਾਜ ਤੋਂ ਜਹਾਜ਼ ਲੈ ਕੇ ਅਦਨ ਪੁੱਜੇ। ਅਦਨ 'ਗੁਰੂ ਦਾ ਦਵਾਰਾ' ਬਣਿਆ ਹੋਇਆ ਹੈ। ਉਸਨੂੰ 'ਵਲੀ ਹਿੰਦ ਦਾ ਦਾਇਰਾ' ਅਤੇ ਕਈ 'ਨਾਨਕ ਕਲੰਦਰ ਦਾ ਮੁਕਾਮ' ਵੀ ਕਹਿੰਦੇ ਹਨ। ਉਥੋਂ ਗੁਰੂ ਜੀ ਮੱਕੇ ਵੱਲ ਚੱਲ ਪਏ।

ਮੱਕੇ ਪਹੁੰਚ ਕਾਜ਼ੀ ਰੁਕਨਦੀਨ ਤੇ ਮੁੱਲਾਂ, ਕਾਜ਼ੀਆਂ ਨਾਲ ਕਾਫ਼ੀ ਲੰਮੀ

ਵਿਚਾਰ ਚਰਚਾ ਹੋਈ। ਉਹਨਾਂ ਸਾਰਿਆਂ ਨੂੰ ਗੁਰੂ ਜੀ ਸ਼ੁਭ ਅਮਲ ਕਰਨ ਦਾ ਉਪਦੇਸ਼ ਦੇ ਕੇ ਫਿਰ ਮਦੀਨੇ ਅਤੇ ਮਦੀਨੇ ਤੋਂ ਬਗਦਾਦ ਗਏ। ਇਥੇ ਗੁਰੂ ਜੀ ਨੇ ਲੱਖਾਂ ਹੀ ਪਾਤਾਲ ਅਤੇ ਲੱਖਾਂ ਹੀ ਆਕਾਸ਼ ਦੱਸੇ। ਇਥੋਂ ਦੇ ਪੀਰ ਦਸਤਗੀਰ ਦੇ ਨਾਲ ਗੁਰੂ ਜੀ ਦੀ ਵਿਚਾਰ ਚਰਚਾ ਹੋਈ।

ਇਥੋਂ ਚੱਲ ਗੁਰੂ ਜੀ ਇਸਫ਼ਹਾਨ ਮਸ਼ਹੱਦ, ਬਲਖ਼, ਬੁਖਾਰਾ, ਸਮਰਕੰਦ, ਕਾਬਲ ਅਤੇ ਪਿਸ਼ਾਵਰ ਤੋਂ ਹੁੰਦੇ ਹੋਏ ਹਸਨ ਅਬਦਾਲ (ਪੰਜਾ ਸਾਹਿਬ) ਪੁੱਜੇ। ਇਥੇ ਵਲੀ ਕੰਧਾਰੀ ਦਾ ਹੰਕਾਰ ਤੋੜ, ਲੋਕਾਂ ਦੀ ਸੇਵਾ ਕਰਨ ਦਾ ਉਪਦੇਸ਼ ਦੇ ਕਟਾਸ ਰਾਜ ਪੁੱਜੇ। ਫਿਰ ਭੇਰੇ ਤੋਂ ਡਿੰਗੇ ਦੇ ਨਾਲ ਲੱਗਦੇ ਇੱਕ ਪਿੰਡ 'ਜੈ ਸੁਖ' ਕੇਰ ਸਾਹਿਬ ਹੁੰਦੇ ਹੋਏ 1521 ਈ. ਨੂੰ ਐਮਨਾਬਾਦ ਪੁੱਜੇ। ਉਸ ਸਮੇਂ ਬਾਬਰ ਨੇ ਆਪਣਾ ਪਹਿਲਾ ਹਮਲਾ ਕੀਤਾ ਹੋਇਆ ਸੀ। ਬਾਬਰ ਦੇ ਹੁਕਮ ਨਾਲ ਕਤਲੇਆਮ ਹੋ ਰਿਹਾ ਸੀ। ਆਪ ਜੀ ਦਾ ਮਨੁੱਖੀ ਪਿਆਰ ਨਾਲ ਭਰਿਆ ਦਿਲ ਉਛਾਲੇ ਖਾਣ ਲੱਗਾ। ਉਨ੍ਹਾਂ ਦੇਖਿਆ ਕਿ ਗਰੀਬਾਂ ਉੱਤੇ ਅਤਿਆਚਾਰ ਹੋ ਰਿਹਾ ਹੈ। ਬਾਬਰ ਬਾਣੀ ਦੀ ਰਚਨਾ ਕੀਤੀ, ਜਿਸ ਵਿਚ ਬਾਬਰ ਦੇ ਇਸ ਕਤਲੇਆਮ ਦੀ ਖੁੱਲ੍ਹ ਕੇ ਨਿੰਦਿਆ ਕੀਤੀ। ਰੱਬ ਨੂੰ ਵੀ ਬੜੀ ਦਰਦ ਭਰੀ ਹੂਕ ਨਾਲ ਗੁਰੂ ਜੀ ਸੰਬੋਧਿਤ ਹੋਏ-

ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥

ਲਗਭਗ 25 ਹਜ਼ਾਰ ਮੀਲ ਦੀਆਂ ਉਦਾਸੀਆਂ ਤੋਂ ਬਾਅਦ ਸੰਨ 1521 ਈ. ਵਿਚ ਆਪ ਜੀ ਜ਼ਿਲਾ ਗੁਰਦਾਸਪੁਰ ਵਿਚ ਰਾਵੀ ਨਦੀ ਦੇ ਕੰਢੇ ਸੰਨ 1504 ਈ. ਵਿਚ ਵਸਾਏ ਨਗਰ ਕਰਤਾਰਪੁਰ ਵਿਚ ਰਹਿਣ ਲੱਗੇ। ਇਸ ਸਾਲ ਤੋਂ ਇਕ ਪ੍ਰਕਾਰ ਦਾ ਆਪ ਜੀ ਦਾ ਆਸ਼੍ਰਮ ਜੀਵਨ ਸ਼ੁਰੂ ਹੁੰਦਾ ਹੈ। ਆਪ ਖੁਦ ਖੇਤੀ ਕਰਦੇ ਅਤੇ ਹੋਰਨਾਂ ਨੂੰ ਮਿਹਨਤ ਕਰਕੇ ਵੰਡ ਖਾਣ ਦਾ ਉਪਦੇਸ਼ ਦਿੰਦੇ।

ਲਗਭਗ 18 ਵਰ੍ਹੇ ਆਪ ਜੀ ਕਰਤਾਰਪੁਰ ਰਹੇ। ਉਥੋਂ ਕਈ ਵਾਰ ਧਰਮ-ਪ੍ਰਚਾਰ ਲਈ ਏਧਰ-ਉਧਰ ਵੀ ਜਾਂਦੇ ਰਹੇ। ਕਰਤਾਰਪੁਰ ਵਿਚ ਰਹਿੰਦੇ ਹੋਇਆਂ ਆਪ ਜੀ ਨੇ ਲੋਕਾਂ ਨੂੰ ਸੱਚੇ ਧਰਮ ਦਾ ਸਰੂਪ ਸਮਝਾਉਣ ਦਾ ਪੂਰਾ ਯਤਨ ਕੀਤਾ। ਆਪ ਜੀ ਦੇ ਹਿਰਦੇ ਦੀ ਵਿਸ਼ਾਲਤਾ, ਤੰਗ-ਨਜ਼ਰੀ ਪ੍ਰਤੀ ਬੇਰੁਖੀ ਅਤੇ ਭਾਵਨਾਤਮਕ ਏਕਤਾ ਕਾਰਨ ਹਿੰਦੂ ਮੁਸਲਮਾਨ ਸਮਾਨ ਰੂਪ ਵਿਚ ਆਪ ਪ੍ਰਤਿ ਸ਼ਰਧਾ ਰੱਖਣ ਲੱਗੇ। ਇਹੀ ਕਾਰਨ ਹੈ ਕਿ ਜਦੋਂ 22 ਸਤੰਬਰ 1539 ਈ. (23 ਅੱਸੂ 1596 ਬਿ.) ਨੂੰ ਆਪ ਜੋਤੀ-ਜੋਤ ਸਮਾਏ ਤਾਂ ਦੋਹਾਂ ਧਰਮਾਂ ਵਾਲਿਆਂ ਨੇ ਗੁਰੂ ਆਪਣੇ-ਆਪਣੇ ਗੁਰੂ ਅਤੇ ਪੀਰ ਹੋਣ ਦਾ ਹੱਕ ਜਿਤਾਇਆ।

ਗੁਰੂ ਨਾਨਕ ਦੇਵ ਜੀ ਦੀ ਕੁਲ ਉਮਰ 70 ਵਰ੍ਹੇ 5 ਮਹੀਨੇ 3 ਦਿਨ ਸੀ। ਅੰਤਿਮ ਸਮਾਂ ਨੇੜੇ ਆਇਆ ਵੇਖ ਕੇ ਆਪ ਜੀ ਨੇ ਅਨੇਕ ਤਰ੍ਹਾਂ ਦੀ ਪ੍ਰੀਖਿਆ ਲੈਣ ਉਪਰੰਤ ਭਾਈ ਲਹਿਣਾ ਜੀ ਨੂੰ ਗੁਰੂ-ਪਦ ਪ੍ਰਦਾਨ ਕੀਤਾ ਅਤੇ ਉਹਨਾਂ ਦਾ ਨਾਂ 'ਅੰਗਦ' ਰੱਖਿਆ।

ਗੁਰੂ ਨਾਨਕ ਦੇਵ ਇਕ ਮਹਾਨ ਮਾਨਵਤਾਵਾਦੀ ਸਨ। ਉਨ੍ਹਾਂ ਦੇ ਮਾਨਵਤਾਵਾਦ ਵਿਚ ਕੇਵਲ ਮਨੁੱਖਤਾ ਹੀ ਨਹੀਂ ਸਗੋਂ ਪ੍ਰਾਣੀ ਮਾਤਰ ਦੇ ਕਲਿਆਣ ਦੀ ਭਾਵਨਾ ਮੁੱਖ ਸਥਾਨ ਰੱਖਦੀ ਹੈ। ਉਹ ਜਾਤ-ਪਾਤ ਦੇ ਭੇਦ-ਭਾਵ ਦੇ ਕਠੋਰ ਵਿਰੋਧੀ ਸਨ। ਇਸਤਰੀਆਂ ਪ੍ਰਤੀ ਵੀ ਉਹਨਾਂ ਦੀ ਭਾਵਨਾ ਬੜੀ ਸਵੱਛ ਸੀ। ਉਹਨਾਂ ਦੇ ਮਾਨਵਤਾਵਾਦੀ ਹੋਣ ਦਾ ਮੁੱਖ ਕਾਰਨ ਇਹ ਸੀ ਕਿ ਉਹ ਖੁਦ ਇੱਕ ਆਦਰਸ਼ ਮਨੁੱਖ ਸਨ ਅਤੇ ਬਾਕੀਆਂ ਨੂੰ ਵੀ ਚੰਗਾ ਮਨੁੱਖ ਬਣਨ ਲਈ ਪ੍ਰੇਰਣਾ ਦਿੰਦੇ ਸਨ। ਉਹ ਸੰਸਾਰ ਵਿਚ ਰਹਿੰਦੇ ਹੋਇਆਂ ਵੀ ਸੰਸਾਰਿਕਤਾ ਤੋਂ ਅਭਿੱਜ ਸਨ। ਉਹ ਸੰਸਾਰਿਕ ਪ੍ਰਪੰਚਾਂ ਵਿਚ ਫਸਣ ਦੀ ਥਾਂ ਪਰਮਾਤਮਾ ਦੇ ਪ੍ਰੇਮ ਵਿਚ ਸਥਾਈ ਤੌਰ 'ਤੇ ਲੀਨ ਸਨ।

ਗੁਰੂ ਨਾਨਕ ਦੇਵ ਇਕ ਮਹਾਨ ਯੁਗ ਪੁਰਸ਼ ਸਨ, ਜਿਨ੍ਹਾਂ ਆਪਣੀ ਨਵੀਂ ਵਿਚਾਰਧਾਰਾ ਨਾਲ ਪ੍ਰਤੀਕੂਲ ਪ੍ਰਸਥਿਤੀਆਂ ਦੀ ਨੁਹਾਰ ਬਦਲੀ ਅਤੇ ਸਿੱਖ ਧਰਮ ਦੇ ਵਿਕਾਸ ਦੇ ਨਾਲ-ਨਾਲ ਇੱਕ ਨਵੇਂ ਸਭਿਆਚਾਰ ਨੂੰ ਜਨਮ ਦਿੱਤਾ। ਇਹ ਸਭਿਆਚਾਰ ਕਿਸੇ ਇਕ ਧਰਮ ਜਾਂ ਭਾਈਚਾਰੇ ਦਾ ਸਭਿਆਚਾਰ ਨਹੀਂ ਸੀ, ਸਗੋਂ ਸਾਰੀ ਮਨੁੱਖਤਾ ਲਈ ਕਲਿਆਣਕਾਰੀ ਜੀਵਨ-ਦਰਸ਼ਨ ਸੀ, ਜਿਸਦੀ ਲੋਅ ਵਿਚ ਨਵੇਂ ਮਨੁੱਖ ਦਾ ਮਾਡਲ ਸਿਰਜਿਆ ਹੈ।

ਗੁਰੂ ਜੀ ਆਪਣੇ ਵਕਤ ਦੇ ਪ੍ਰਮੁੱਖ ਧਰਮਾਂ ਹਿੰਦੂ ਅਤੇ ਮੁਸਲਮਾਨ ਦੋਹਾਂ ਵੱਲੋਂ ਹੀ ਸਤਿਕਾਰੇ ਗਏ ਸਨ ਕਿਉਂਕਿ ਉਨ੍ਹਾਂ ਨੇ ਇਹਨਾਂ ਦੋਹਾਂ ਵਿਚੋਂ ਕਿਸੇ ਇਕ ਪ੍ਰਤਿ ਕੋਈ ਵਿਸ਼ੇਸ਼ ਰੁਚੀ ਨਾ ਰੱਖ ਕੇ ਦੋਹਾਂ ਨੂੰ ਸਮਾਨ ਮੰਨਿਆ ਅਤੇ ਸੱਚੇ-ਧਰਮ ਦੀ ਸਥਾਪਨਾ ਲਈ ਜ਼ੋਰ ਦਿੱਤਾ ਹੈ। ਆਪ ਜੀ ਨੇ ਹਿੰਦੂ ਅਤੇ ਮੁਸਲਮਾਨ ਦੋਹਾਂ ਧਰਮਾਂ ਦੇ ਉਸਾਰੂ ਅਤੇ ਮਾਨਵ-ਹਿਤਕਾਰੀ ਤੱਤਾਂ ਦੀ ਇਕ ਸਮਾਨ ਸਰਾਹਨਾ ਕੀਤੀ ਹੈ ਅਤੇ ਇਹਨਾਂ ਧਰਮਾਂ ਦੀਆਂ ਵਿਨਾਸ਼ਕਾਰੀ ਪ੍ਰਵਿਰਤੀਆਂ ਦਾ ਖੰਡਨ ਕੀਤਾ ਹੈ।



# ਗੁਰੂ ਨਾਨਕ ਦੀ ਸਾਹਿਤਕ ਪ੍ਰਤਿਭਾ

-ਪ੍ਰੋ.ਦੀਵਾਨ ਸਿੰਘ ਐਮ.ਏ.

ਗੁਰੂ ਨਾਨਕ ਦੀ ਪ੍ਰਤਿਭਾ ਬਹੁ-ਪੱਖੀ ਪ੍ਰਤਿਭਾ ਹੈ। ਸਗੋਂ ਇਸ ਨੂੰ ਸਰਬ-ਪੱਖੀ ਪ੍ਰਤਿਭਾ ਕਹਿਣਾ ਵਧੇਰੇ ਉਚਿਤ ਹੈ। ਗੁਰੂ ਸਾਹਿਬ ਨਾ ਕੇਵਲ ਇਕ ਮਹਾਨ ਚਿੰਤਕ ਸਨ, ਇਕ ਅਦੁਤੀ ਰਹੱਸਵਾਦੀ ਤੇ ਪ੍ਰਭਾਵਸ਼ਾਲੀ ਸਮਾਜਕ ਨੇਤਾ, ਸਗੋਂ ਇੱਕ ਵਿਦਰੋਹੀ ਪੁਰਸ਼ ਅਤੇ ਉਤਕ੍ਰਿਸ਼ਟ ਸਾਹਿਤਕਾਰ ਵੀ ਸਨ। ਨਿਰੋਲ ਸਾਹਿਤ ਦੇ ਪੱਖ ਤੋਂ ਗੁਰੂ ਜੀ ਇਕ ਨਵੇਂ ਸਾਹਿਤਕ ਯੁੱਗ ਦੇ ਮੋਢੀ, ਸੰਚਾਲਕ, ਨਿਰਮਾਤਾ ਤੇ ਸੂਤ੍ਰਧਾਰ ਸਨ।

ਗੁਰੂ ਸਾਹਿਬ ਦੀ ਸ਼ਖ਼ਸੀਅਤ ਵਿਚ ਸਭ ਤੋਂ ਵੱਡਾ ਅੰਸ਼ ਸੰਪੂਰਨਤਾ ਦਾ ਹੈ, ਜਿਸ ਦਾ ਭਾਵ ਇਹ ਹੈ ਕਿ ਹਰ ਪੱਖ ਤੋਂ, ਹਰ ਆਸ਼ੇ ਤੋਂ ਪੂਰਨਤਾ ਦੇ ਧਾਰਨੀ ਸਨ। ਡਾਕਟਰ ਇਕਬਾਲ ਨੇ ਸੂਫ਼ੀ ਪਰੰਪਰਾ ਦਾ ਇਕ ਪ੍ਰਸਿੱਧ ਸੰਕੇਤ ਜੋ ਇਬਨੁਲ ਅਰਬੀ ਨੇ ਪਰਸਾਰਿਤ ਕੀਤਾ ਸੀ, ਗੁਰੂ ਨਾਨਕ ਉਤੇ ਲਾਗੂ ਕੀਤਾ । ਉਹ ਸੀ 'ਮਰਦਿ ਕਾਮਿਲ' ਅਰਥਾਤ ਪੂਰਨ ਮਨੁੱਖ। ਇਕਬਾਲ ਦਾ ਸ਼ਿਅਰ, ਉਰਦੂ ਕਵਿਤਾ 'ਗੁਰੂ ਨਾਨਕ' ਵਿਚੋਂ :

ਫਿਰ ਉਠੀ ਆਖ਼ਰ ਸਦਾ ਤੌਹੀਦ ਕੀ ਪੰਜਾਬ ਸੇ॥
ਹਿੰਦ ਕੋ ਇਕ ਮਰਦਿ ਕਾਮਿਲ ਨੇ ਜਗਾਇਆ ਖ਼ਾਬ ਸੇ।

ਇਸ ਮਹਾਨ ਸ਼ਖ਼ਸੀਅਤ ਨੇ ਭਾਰਤ ਦੀ ਹੋਣੀ ਬਦਲ ਦਿੱਤੀ। ਸਦੀਆਂ ਤੋਂ ਸੁੱਤੀ ਹੋਈ ਕੌਮ ਨੂੰ ਜਗਾ ਦਿੱਤਾ। ਇਹ ਮਹਾਨ ਕਰਤੱਵ ਕਈ ਸਮਾਜਕ ਪੱਧਰਾਂ ਉਤੇ ਹੋਂਦ ਵਿਚ ਆਇਆ, ਜਿਨ੍ਹਾਂ ਵਿਚੋਂ ਇਕ ਸਾਹਿਤਕ ਕਰਤੱਵ ਵੀ ਸੀ। ਨਿਰਸੰਦੇਹ ਗੁਰੂ ਨਾਨਕ ਦੀ ਸਾਹਿਤਕਤਾ ਇਕ ਮਹਾਨ ਪ੍ਰਾਪਤੀ ਸੀ, ਭਾਰਤੀ ਤੇ ਪੰਜਾਬੀ ਸਾਹਿਤ ਨੂੰ ਇਕ ਵੱਡੀ ਦੇਣ, ਇਕ ਅਦੁਤੀ ਯੋਗਦਾਨ।

ਗੁਰੂ ਨਾਨਕ ਦੀ ਪ੍ਰਤਿਭਾ ਦਾ ਠੀਕ-ਠੀਕ ਅਨੁਮਾਨ ਲਗਾਣਾ ਲਗਭਗ ਅਸੰਭਵ ਹੈ, ਕਿਉਂਕਿ ਇਹ ਪ੍ਰਤਿਭਾ ਅਤੀ ਵਿਰਾਟ ਅਤੇ ਅਗੰਮੀ ਪ੍ਰਤਿਭਾ ਹੈ। ਹਰ ਰਹੱਸਵਾਦੀ ਸ਼ਖ਼ਸੀਅਤ ਬੁੱਧੀ ਤੇ ਬੌਧਿਕਤਾ ਤੋਂ ਪਰੇ ਹੁੰਦੀ ਹੈ । ਇਸ ਨੂੰ ਅਕੱਥ ਤੇ ਅਗੋਚਰ ਕਹਿਣਾ ਉਚਿਤ ਹੈ, ਜਿਵੇਂ ਕਿ ਇਹ ਸ਼ਬਦ ਪਰਮਾਤਮਾ ਜਾਂ ਪਰਮ ਸਚਾਈ ਲਈ ਵਰਤੇ ਜਾਂਦੇ ਹਨ । ਗੁਰੂ ਸਾਹਿਬ ਆਪ ਰੱਬ ਨੂੰ ਸੰਬੋਧਨ ਕਰ ਕੇ ਫੁਰਮਾਉਂਦੇ ਹਨ :

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥
(ਬਿਲਾਵਲ)

ਸਾਹਿਤ ਅਵੱਸ਼ ਲੋਕਾਂ ਲਈ ਹੁੰਦਾ ਹੈ, ਜਨ ਸਾਧਾਰਣ ਲਈ ਜਾਂ ਲੋਕ ਸਮੂਹ ਲਈ। ਇਹ ਕਦੀ ਵੀ ਵਿਅਕਤੀ ਦੀ ਸਮੱਸਿਆ ਨਹੀਂ ਹੁੰਦਾ। ਇਸ ਲਈ ਗੁਰੂ ਸਾਹਿਬ ਨੇ ਜਿਥੇ ਆਪਣੀ ਬੋਲੀ ਵਿਚ ਅਣਗਿਣਤ ਮੁਹਾਵਰੇ ਤੇ ਅਖਾਣ ਵਰਤੇ ਸਨ, ਸਗੋਂ ਲੋਕੋਕਤੀ ਰੂਪ ਨਵੇਂ ਅਖਾਣ ਤੇ ਮੁਹਾਵਰੇ ਸਥਾਪਤ ਕੀਤੇ ਸਨ ਉਥੇ ਵਾਰਾਂ, ਸਤਵਾਰੇ, ਅਲਾਹੁਣੀਆਂ, ਬਾਰਾਂ ਮਾਹ, ਪੱਟੀ, ਗੋਸ਼ਟਾਂ ਆਦਿ ਵਰਤ ਕੇ ਆਪਣੇ ਉਪਦੇਸ਼ ਨੂੰ ਬਹੁਤ ਪ੍ਰਭਾਵਸ਼ਾਲੀ ਬਣਾਇਆ। ਉਨ੍ਹਾਂ ਨੇ ਬਹੁਤ ਸਾਰੇ ਲੋਕ ਛੰਦ ਵੀ ਵਰਤੇ। ਇਹ ਸਾਰਾ ਕੁਝ ਮੌਲਿਕ ਤੇ ਨਵੀਨ ਸੀ। ਗੁਰੂ ਸਾਹਿਬ ਇਕ ਬਹੁਤ ਵਡੇ ਮੋਢੀ ਕਲਾਕਾਰ ਸਨ ਜੋ ਆਪਣੇ ਨਵੀਨ ਤਜਰਬੇ ਲੋਕ ਪੱਧਰ ਤੇ ਕਰਦੇ ਸਨ। ਉਨ੍ਹਾਂ ਦੇ ਜੀਵਨ ਦਾ ਇਕ ਇਕ ਪਲ ਲੋਕ ਕਲਿਆਨ ਲਈ ਅਰਪਿਤ ਸੀ। ਇਸ ਲਈ ਉਨ੍ਹਾਂ ਦਾ ਆਤਮਕ ਪ੍ਰਭਾਵ ਸਾਰੇ ਪੰਜਾਬ ਤੇ ਭਾਰਤ, ਸਗੋਂ ਭਾਰਤ ਤੋਂ ਵੀ ਅਗੇਰੇ ਦੂਰ ਦੂਰ ਫੈਲਿਆ ਹੋਇਆ ਸੀ ਕਿਉਂਕਿ ਅਸਲ ਲੋਕਤਾ ਸਰਬ ਸਾਂਝੀ ਮਨੁੱਖਤਾ ਦੀ ਹੈ, ਕਿਸੇ ਇਕ ਸਥਾਨ ਦੀ ਨਹੀਂ। ਬਗਦਾਦ ਵਿਚ ਜਿਥੇ ਲੋਕ ਉਨ੍ਹਾਂ ਦੀ ਬੋਲੀ ਨਹੀਂ ਸਮਝਦੇ ਸਨ, ਦਸਿਆ ਜਾਂਦਾ ਹੈ ਕਿ ਉਹਨਾਂ ਦੀ ਬਾਣੀ ਦੀ ਮਿੱਠੀ ਸੰਗੀਤਕ ਲੈ ਸੁਣ ਕੇ ਉਥੋਂ ਦੇ ਲੋਕ ਉਨ੍ਹਾਂ ਦੀ ਸ਼ਖਸੀਅਤ ਦੇ ਜਾਦੂਮਈ ਪ੍ਰਭਾਵ ਨਾਲ ਕੀਲ ਗਏ।



## ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚੋਂ

ਸ੍ਰੀ ਨਿਰੰਕਾਰ ਜੀ ਕਹਿਆ, "ਹੇ ਨਾਨਕ, ਮੈਂ ਤੇਰੇ ਨਾਲ ਹਾਂ ਅਤੇ ਮੈਂ ਤੈਨੂੰ ਨਿਹਾਲ ਕੀਤਾ ਹੈ ਅਤੇ ਜੋ ਕੋਈ ਤੇਰਾ ਨਾਮ ਲਵੇਗਾ, ਸੋ ਭੀ ਨਿਹਾਲ ਹੋਵੈਗਾ, ਅਰ ਜੋ ਕੋਈ ਤੇਰੇ ਪੰਥ ਮੈ ਆਵੇਗਾ, ਤਿਸ ਨੂੰ ਮੈਂ ਮੁਕਤ ਕਰਾਂਗਾ।"



# ਬੰਦੀ-ਛੋੜ ਗੁਰੂ ਨਾਨਕ

-ਗੁਰਬਖ਼ਸ਼ ਸਿੰਘ ਪ੍ਰੀਤ ਲੜੀ

ਇਹ ਉਹ ਸਮਾਂ ਸੀ, ਜਦੋਂ ਹਿੰਦੂਆਂ ਦੀ ਪਰਾਧੀਨਤਾ ਤੇ ਮੁਸਲਮਾਨਾਂ ਦੀ ਹਕੂਮਤ ਲਗਭਗ ਮੁਕੰਮਲ ਹੋ ਗਈਆਂ ਸਨ। ਹਕੂਮਤ ਤੇ ਪਰਾਧੀਨਤਾ ਨਿਰੇ ਸਮਕਾਲੀ ਹੀ ਨਹੀਂ, ਸਗੋਂ ਇਨ੍ਹਾਂ ਦੋਹਾਂ ਦਾ ਸਿੱਟਾ ਵੀ ਇੱਕ ਹੀ ਹੁੰਦਾ ਹੈ। ਜੇ ਪਰਾਧੀਨਤਾ ਨੇ ਹਿੰਦੂਆਂ ਨੂੰ ਗਿਰਾਵਟ ਦੇ ਟੋਏ ਵਿਚ ਸੁੱਟ ਪਾਇਆ ਸੀ ਤਾਂ ਹਕੂਮਤ ਨੇ ਮੁਸਲਮਾਨ ਹਾਕਮ ਜਮਾਤ ਨੂੰ ਅਭਿਮਾਨ ਦੀ ਸਿਖਰ ਉਤੇ ਚੁੱਕ ਕੇ ਏਸੇ ਹੀ ਟੋਏ ਵਿਚ ਧੱਕਾ ਦੇ ਦਿੱਤਾ ਸੀ। ਰਾਜਾ ਪਰਜਾ ਦੋਵੇਂ ਇਕੋ ਟੋਏ ਦੇ ਹਨੇਰੇ ਵਿਚ ਗੁੱਥਮ-ਗੁੱਥਾ ਸਨ। ਹਰ ਰਾਤ ਦੇ ਕਦਮਾਂ ਪਿਛੇ ਪ੍ਰਭਾਤ ਹੁੰਦੀ ਹੈ।

ਓਸ ਸਮੇਂ ਦੀ ਰਾਤ ਗੁਰੂ ਨਾਨਕ ਸਾਹਿਬ ਦੇ ਆਪਣੇ ਸ਼ਬਦਾਂ ਵਿਚ ਘੋਰ ਕਾਲੀ ਸੀ:

ਕਲ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ॥
ਕੂੜ ਅਮਾਵਸ ਸਚੁ ਚੰਦਰਮਾ ਦੀਸੈ ਨਾਹੀ ਕਹਿ ਚੜਿਆ॥

ਏਸ ਲਈ ਇਸ ਦੇ ਉੱਤੇ ਚੜ੍ਹਨ ਵਾਲਾ ਸੂਰਜ ਗੁਰੂ ਨਾਨਕ ਵੀ ਡਾਢੇ ਤੇਜ ਵਾਲਾ ਸੀ। ਦੁਨੀਆਂ ਦੇ ਇਤਿਹਾਸ ਵਿਚ ਗੁਰੂ ਨਾਨਕ ਸਾਹਿਬ ਉਹ ਟਾਵੇਂ ਮਹਾਂਪੁਰਖ ਹਨ, ਜਿਨ੍ਹਾਂ ਨੂੰ ਟਾਕਰੇ ਦੀਆਂ ਕੌਮਾਂ ਨੇ ਆਪਣਾ ਆਖਿਆ। ਅੱਜ ਤੱਕ ਮੁਸਲਮਾਨ ਗੁਰੂ ਜੀ ਨੂੰ ਆਪਣਾ ਸਾਬਤ ਕਰਨ ਲਈ ਚਰਚਾ ਕਰਦੇ ਹਨ। ਇਹਦਾ ਕਾਰਨ ਇਹ ਹੈ ਕਿ ਗੁਰੂ ਨਾਨਕ ਨੂੰ ਸਾਰੇ ਮਨੁੱਖ ਇਕੋ ਜਿਹੇ ਦਿਸਦੇ ਸਨ। ਉਨ੍ਹਾਂ ਨੂੰ ਨਾ ਦੇਸ, ਕੌਮ, ਧਰਮ ਦਾ ਤੇ ਨਾ ਕੋਈ ਹੋਰ ਨਿਖੇੜਾ ਦਿਸਦਾ ਸੀ।

ਬਾਬਾ ਜੀ ਮੁਸਲਮਾਨਾਂ ਨੂੰ ਓਨਾ ਹੀ ਆਦਰ ਦੇਂਦੇ ਸਨ ਜਿੰਨਾ ਹਿੰਦੂਆਂ ਨੂੰ, ਤੇ ਹਿੰਦੂਆਂ ਦੇ ਔਗੁਣ ਉਸੇ ਬੇ-ਲਿਹਾਜ਼ੀ ਨਾਲ ਦਸਦੇ ਸਨ ਜਿਸ ਤਰ੍ਹਾਂ ਮੁਸਲਮਾਨਾਂ ਦੇ। ਸਰਬਤ ਦਾ ਭਲਾ ਚਿਤਵਦੇ ਸਨ, ਪਸ਼ੂ-ਪੰਖੀ ਸਭ ਨੂੰ ਪਿਆਰਦੇ ਸਨ। ਵੱਡੀ ਆਤਮਾ ਦੀ ਵੱਡੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਹਰ ਕਿਸਮ ਦੇ ਭਰਮਾਂ-ਵਹਿਮਾਂ ਤੋਂ ਰਹਿਤ ਹੋਵੇ, ਤੇ ਚੰਗੇ ਮੰਦੇ, ਇਸਤ੍ਰੀ ਪੁਰਖ, ਪਸ਼ੂ-ਪੰਖੀ, ਸਭ ਨੂੰ ਇਕੋ ਰਚਨਾ ਸਮਝ ਕੇ ਪਿਆਰ ਕਰੇ, ਤੇ ਕਦੇ ਵੀ ਤਅੱਸਬ ਜਾਂ ਕ੍ਰੋਧ ਵਿਚ ਨਾ ਆਵੇ। ਇਹ ਨਿਸ਼ਾਨੀ ਗੁਰੂ ਨਾਨਕ ਵਿਚ ਬੜੀ ਵਿਸ਼ੇਸ਼ ਦਿਸਦੀ ਹੈ।

ਸਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ :

"ਗੁਰੂ ਨਾਨਕ ਜੀ ਨੇ ਹਜ਼ਾਰਾਂ ਹੀ ਹਿੰਦੂਆਂ ਦੀ, ਜਿਹੜੇ ਉਹਨਾਂ ਦੀ ਛੁਹ ਵਿਚ ਆਏ, ਕਾਇਆ ਪਲਟ ਦਿੱਤੀ ਹੋਈ ਸੀ ਤੇ ਆਪਣੇ ਕੁਲੀਨ ਜੀਵਨ ਤੇ ਪ੍ਰੇਰਨਾ ਭਰਪੂਰ ਉਪਦੇਸ਼ ਨਾਲ ਮੁਲਕ ਵਿਚ ਇਕ ਨਵਾਂ ਵਾਯੂ-ਮੰਡਲ ਪੈਦਾ ਕਰ ਦਿੱਤਾ ਸੀ, ਜਿਦੇ ਵਿਚ ਸਾਹ ਲਿਆਂ ਕਿਸੇ ਮਨੁੱਖ ਦੀ ਆਤਮਾ ਨਰੋਈ ਤੇ ਬਲਵਾਨ ਹੋਣੋ ਨਹੀਂ ਸੀ ਰਹਿ ਸਕਦੀ। ਉਹਨਾਂ ਦੇ ਜਨਮ ਲੈਣ ਤੋਂ ਪਹਿਲਾਂ ਪੰਜਾਬੀ ਹਿੰਦੂਆਂ ਦੀ ਜਿਹੋ ਜਿਹੀ ਹਾਲਤ ਸੀ, ਓਦੂੰ ਬੇਹੱਦ ਚੰਗੇਰੀ ਉਹਨਾਂ ਦੀ ਮ੍ਰਿਤੂ ਸਮੇਂ ਹੋ ਗਈ ਸੀ। ਹਿੰਦੂਆਂ ਦਾ ਅਕੀਦਾ ਉੱਚਾ ਹੋ ਗਿਆ ਸੀ, ਜ਼ਾਤ-ਪਾਤ ਦੇ ਬੰਧਨ ਘਟ ਗਏ ਸਨ, ਮਨ ਵਧੇਰੇ ਸੁਤੰਤਰ ਹੋ ਗਏ, ਤੇ ਕੌਮੀ ਉੱਨਤੀ ਦੇ ਮਾਰਗ ਉਤੇ ਤੁਰਨ ਦੇ ਉਹ ਵਧੇਰੇ ਯੋਗ ਹੋ ਗਏ ਸਨ।"

ਗੁਰੂ ਨਾਨਕ ਹਿੰਦੂਆਂ ਦੇ ਗੁਰੂ ਪਹਿਲਾਂ ਤੇ ਪਿਛੋਂ ਸਿੱਖਾਂ ਦੇ ਹਨ, ਤੇ ਜਦੋਂ ਮਨੁੱਖੀ ਇਤਿਹਾਸ ਵਧੇਰੇ ਇਨਸਾਫ਼ ਨਾਲ ਲਿਖਿਆ ਗਿਆ ਤਾਂ ਪੰਜਾਬੀ ਇਤਿਹਾਸ ਦੇ ਹੀ ਨਹੀਂ, ਗੁਰੂ ਨਾਨਕ ਸਮੁਚੇ ਮਨੁੱਖੀ ਇਤਿਹਾਸ ਦੇ ਪਰਮ ਮਨੁੱਖਾਂ ਵਿਚੋਂ ਗਿਣੇ ਜਾਣਗੇ। ਇਹ ਉਹਨਾਂ ਵਿਰਲੇ ਮਹਾਂਪੁਰਖਾਂ ਵਿਚੋਂ ਹਨ ਜਿਨ੍ਹਾਂ ਨੇ ਸੰਸਾਰਿਕਤਾ ਉਤੋਂ ਜੁਗਾਂ-ਜੁਗਾਂਤਰਾਂ ਦੀ ਰਸਮੀ ਧਾਰਮਿਕਤਾ ਦਾ ਕੱਕਰ ਹੂੰਝ ਸੁਟਿਆ ਸੀ, ਜੀਊਣ ਦੀਆਂ ਖ਼ੁਸ਼ੀਆਂ ਨੂੰ ਸੁਰਖ਼ਰੂ ਕਰਨ ਤੇ ਕਿਰਤ ਦੀ ਬਾਦਸ਼ਾਹਤ ਦਾ ਐਲਾਨ ਕਰਨ ਵਾਲਾ ਨਿਰਾਲਾ ਰੂਹਾਨੀ ਮਹਾਂ-ਪੁਰਖ ਗੁਰੂ ਨਾਨਕ ਸੀ।

ਪਿਆਰ ਤੇ ਕੋਮਲਤਾ, ਦਲੇਰੀ ਤੇ ਨਿਡੱਰਤਾ ਦੇ ਪੁੰਜ ਅਤੇ ਰੌਸ਼ਨ-ਦਿਮਾਗੀ ਦੇ ਪ੍ਰਸ਼ੰਸਕ ਗੁਰੂ ਨਾਨਕ ਜੀ ਦੀ ਇਹ ਸਿਖਿਆ ਮੈਂ ਆਪਣੇ ਹਿੰਦੂ ਸਿੱਖ ਪੰਜਾਬੀ ਭਰਾਵਾਂ ਨੂੰ ਯਾਦ ਕਰਾਂਦਾ ਹਾਂ ਕਿ ਅਸੀਂ ਸਾਰੇ ਹੀ ਇਕ ਪਿਤਾ ਦੇ ਬਾਰਕ ਹਾਂ। ਜੇ ਪੰਜਾਬੀ ਹਿੰਦੂ ਤੇ ਸਿੱਖ ਆਪਣੀ ਅਨਿਖੜਵੀਂ ਏਕਤਾ ਦਾ ਅਹਿਸਾਸ ਕਰ ਲੈਣ, ਤਾਂ ਪੰਜਾਬ ਭਾਰਤ ਦਾ ਸ਼੍ਰੋਮਣੀ ਸੂਬਾ ਬਣ ਸਕਦਾ ਹੈ।

ਗੁਰੂ ਨਾਨਕ ਸਾਹਿਬ ਦੀਆਂ ਆਪਣੇ ਲੋਕਾਂ ਨੂੰ ਦੋ ਵਿਸ਼ੇਸ਼ ਦੇਣਾਂ ਇਹ ਹਨ : ਉਨ੍ਹਾਂ ਤੋਂ ਪਹਿਲਾਂ ਵਿਅਕਤੀ ਦੀ ਕਾਮਯਾਬੀ ਨੂੰ ਨਿੱਜੀ ਪ੍ਰਾਪਤੀਆਂ ਨਾਲ ਤੋਲਿਆ ਜਾਂਦਾ ਸੀ। ਨਿੱਜੀ ਕਲਿਆਣ ਹੀ ਹਰ ਕਿਸੇ ਦਾ ਪ੍ਰਮੁੱਖ ਟੀਚਾ ਹੁੰਦਾ ਸੀ। ਪਰ ਗੁਰੂ ਨਾਨਕ ਸਾਹਿਬ ਨੇ ਸਾਂਝੇ ਜੀਵਨ ਨੂੰ ਮਨੁੱਖਤਾ ਦਾ ਪ੍ਰਮੁੱਖ ਟੀਚਾ ਦਰਸਾਇਆ, ਤੇ ਏਸੇ ਟੀਚੇ ਉਤੇ ਪਹੁੰਚਣ ਲਈ ਸੰਗਤ ਦਾ ਉਦੇਸ਼ ਦ੍ਰਿੜਾਇਆ। 'ਮਿਲ ਬਹਿਣ' ਨੂੰ ਵੱਡਾ ਸੁਭਾਗ ਆਖਿਆ, ਤੇ 'ਮਿਲ ਖਾਣ'

(ਸਾਂਝੇ ਲੰਗਰ) ਦਾ ਉਚ ਮਹਾਤਮ ਦੱਸਿਆ। ਦੂਜੀ ਦੇਣ ਮਾਂ ਬੋਲੀ ਦੇ ਮਹੱਤਵ ਤੋਂ ਜਾਣੂ ਕਰਾਣਾ ਸੀ। ਉਨ੍ਹਾਂ ਤੋਂ ਪਹਿਲਾਂ ਰੱਬ ਨੂੰ ਪ੍ਰਦੇਸੀ ਬੋਲੀ ਵਿਚ ਹੀ ਸੰਬੋਧਨ ਕਰਨ ਦਾ ਰਿਵਾਜ ਸੀ। ਤੇ ਜੇ ਤੁਹਾਨੂੰ ਪ੍ਰਦੇਸੀ ਬੋਲੀ ਨਹੀਂ ਆਉਂਦੀ (ਤੇ 99 ਫ਼ੀ ਸਦੀ ਲੋਕਾਂ ਨੂੰ ਨਹੀਂ ਵੀ ਸੀ ਆਉਂਦੀ); ਤਾਂ ਕਿਸੇ ਹੋਰ ਨੂੰ ਵਿਚੋਲਾ ਬਣਾਨਾ ਜ਼ਰੂਰੀ ਹੋਵੇਗਾ, ਪਰ ਗੁਰੂ ਸਾਹਿਬ ਨੇ ਆਪਣੀ ਬਾਣੀ ਉਹਨਾਂ ਸੁੰਦਰ ਸ਼ਬਦਾਂ ਵਿਚ ਲਿਖੀ ਜਿਹੜੇ ਜਨਸਾਧਾਰਣ ਨੂੰ ਵੀ ਤੇ ਗੂੜ੍ਹਤਾ ਢੂੰਡਣ ਵਾਲਿਆਂ ਨੂੰ ਵੀ ਸਮਝ ਆ ਸਕਦੇ ਸਨ। ਇਹ ਓਸ ਸਮੇਂ ਦੀ ਸਾਧ-ਭਾਸ਼ਾ ਸੀ, ਤੇ ਲੋਕ ਵੀ ਏਸ ਭਾਸ਼ਾ ਦਾ ਅਭਿਆਸ ਰੱਖਦੇ ਸਨ।

ਅੱਜ ਸਾਡੇ ਲੋਕ ਤੇ ਸਾਡਾ ਦੇਸ ਮੁੜ ਉਸੇ ਗਤੀ ਵਿਚੋਂ ਲੰਘ ਰਿਹਾ ਹੈ, ਜਿਹੜੀ ਗੁਰੂ ਸਾਹਿਬ ਦੇ ਸਮੇਂ ਸੀ। ਸਰਬ-ਵਿਆਪੀ ਭਰਿਸ਼ਟਾਚਾਰ ਹੈ, ਸਰਕਾਰ ਦਾ ਲੋਕਾਂ ਨਾਲ ਕੋਈ ਜਿਗਰੀ ਰਿਸ਼ਤਾ ਨਹੀਂ, ਫਿਰਕਿਆਂ ਵਿਚ ਲੋਕ ਵੰਡੇ ਹੋਏ ਹਨ, ਆਏ ਦਿਨ ਲਹੂ ਦੀ ਨਦੀ ਕਿਤੇ ਨਾ ਕਿਤੇ ਵਗ ਪੈਂਦੀ ਹੈ, ਦਸ ਕਰੋੜ ਲੋਕਾਂ ਨੂੰ ਅਛੂਤ ਬਣਾ ਰੱਖਿਆ ਹੈ, ਇਸਤ੍ਰੀ ਦੇ ਅਧਿਕਾਰਾਂ ਨਾਲ ਈਰਖਾ ਹੈ, ਚਿੰਨ੍ਹਾਂ ਤੇ ਰਸਮਾਂ ਨੇ ਧਰਮ ਦੀ ਥਾਂ ਲੈ ਲਈ ਹੈ, ਮਾਂ-ਬੋਲੀ ਨਾਲ ਪੰਜਾਬ ਵਿਚ ਬੇਮੁੱਖਤਾ ਹੈ, ਗੁਆਂਢੀ ਸੂਬੇ ਪ੍ਰਦੇਸ ਬਣ ਗਏ ਹਨ, ਕਿਸੇ ਵੀ ਧਰਮ ਵਿਚ ਵਿਵੇਕ ਬੁੱਧ ਦੀ ਕੋਈ ਪੁਛ ਪ੍ਰਤੀਤ ਨਹੀਂ, ਧਰਮ ਅਸਥਾਨ ਪਰੰਪਰਾ ਤੇ ਅੰਧਵਿਸ਼ਵਾਸ ਦੀ ਸਲਤਨੱਤ ਬਣੇ ਪਏ ਹਨ। ਗੁਰੂ ਨਾਨਕ ਜੀ ਵਰਗੀ ਸੁਤੰਤਰ-ਖ਼ਿਆਲੀ ਤੇ ਦਲੇਰ-ਕਦਮੀ ਨੂੰ ਨਾਸਤਕਤਾ ਆਖ ਕੇ ਛੇਕਿਆ ਜਾ ਰਿਹਾ ਹੈ, ਜਿਸ ਪਿਆਰ ਨੂੰ ਗੁਰੂ ਸਾਹਿਬ ਨੇ ਜ਼ਿੰਦਗੀ ਦੀ ਚੂਲ ਤੇ ਭਗਤੀ ਦੀ ਮੂਲ ਆਰਾਧਨਾ ਆਖਿਆ ਸੀ, ਉਹ ਪਿਆਰ ਅੱਜ ਪੰਖ ਲਾ ਕੇ ਉਡ ਗਿਆ ਤੇ ਨਫ਼ਰਤ ਦਾ ਬੋਲ ਬਾਲਾ ਹੈ।

ਕੌਮਾਂ ਲੜ ਰਹੀਆਂ ਹਨ, ਦੇਸ ਲੜ ਰਹੇ ਹਨ, ਫਿਰਕੇ ਲੜ ਰਹੇ ਹਨ, ਜਮਾਤਾਂ ਲੜ ਰਹੀਆਂ ਹਨ, ਇਸਤ੍ਰੀਆਂ ਤੇ ਮਰਦ ਲੜ ਰਹੇ ਹਨ। ਗੁਰੂ ਨਾਨਕ ਜੀ ਦੇ ਉਪਦੇਸ਼ਾਂ ਦੀ ਉਨ੍ਹਾਂ ਦੇ ਸਮੇਂ ਨਾਲੋਂ ਵੀ ਅੱਜ ਬਹੁਤੀ ਲੋੜ ਹੈ। ਉਨ੍ਹਾਂ ਦੇ ਉਪਦੇਸ਼ ਸਦੀਆਂ ਬਾਅਦ ਵੀ ਅਜੋਕੀ ਰੌਸ਼ਨੀ ਦੇ ਬਿਲਕੁਲ ਅਨੁਕੂਲ ਹਨ: ਸੰਗਤ, ਜ਼ਮਹੂਰੀਅਤ, ਸਾਂਝੀਵਾਲਤਾ, ਕਿਰਤ ਦਾ ਮਹੱਤਵ, ਇਨਸਾਨੀ ਬਰਾਬਰੀ, ਇਕ ਦੁਨੀਆ, ਇਕ ਪਰਵਾਰ, ਕੁਦਰਤ ਦੀ ਖ਼ੂਬਸੂਰਤੀ ਲਈ ਅਚੰਭਾ, ਮਨੁੱਖਤਾ ਨਾਲ ਪਿਆਰ, ਬੁੱਧ ਵਿਵੇਕ, ਤੇ ਭਰਮ ਭੁਲੇਖਿਆਂ ਤੇ ਇਲਹਾਮਾਂ ਤੋਂ ਸੁਤੰਤਰ ਸੁੱਚਾ ਆਚਾਰ। ਇਹ ਯੁਗ ਅਜੇ ਵੀ ਗੁਰੂ ਨਾਨਕ ਦਾ ਹੈ।

ਲੋਕ ਕਿਸੇ ਮਹਾਂਪੁਰਖ ਨੂੰ ਯਾਦ ਏਸ ਪਖੋਂ ਹੀ ਕਰਦੇ ਹਨ ਕਿ ਉਸ ਨੇ ਮਨੁੱਖਤਾ ਲਈ ਕਿਹੜਾ ਨਵਾਂ ਚਾਨਣ ਲਿਆਂਦਾ, ਜਾਂ ਕਿਹੜੀ ਨਵੀਂ ਤੇ ਸੁਖਾਵੀਂ ਜੀਵਨ-ਜਾਚ ਸਿਖਾਈ, ਜਾਂ ਕਿਹੜਾ ਲੋਕ-ਕਸ਼ਟ ਨਿਵਾਰਿਆ। ਲੋਕ ਯਾਦ ਰੱਖਦੇ ਹਨ ਉਹਨੂੰ, ਜਿਸ ਨੇ ਆਪਣੇ ਸਮਕਾਲੀਆਂ ਨੂੰ ਹੀ ਨਹੀਂ ਸਗੋਂ ਆਉਣ ਵਾਲੀਆਂ ਨਸਲਾਂ ਨੂੰ ਵੀ ਜ਼ਿੰਦਗੀ ਦੇ ਅਨੂਪਮ ਅਖਾੜੇ ਵਿਚ ਮਹਾਨ ਹੋਣੀਆਂ ਦੀ ਸੂਚਨਾ ਤੇ ਜਿੱਤਾਂ ਲਈ ਪ੍ਰੇਰਨਾ ਦਿੱਤੀ ਹੁੰਦੀ ਹੈ।

ਇੱਕ ਸੰਸਾਰ-ਪ੍ਰਸਿੱਧ ਵਿਚਾਰਵਾਨ ਐਮਰਸਨ ਨੇ ਮਹਾਂਪੁਰਖ ਦਾ ਕਰਤੱਵ ਏਉਂ ਵਿਖਾਇਆ ਹੈ:

"ਮਹਾਂਪੁਰਖਾਂ ਦੀ ਘਾਲਣਾ ਹੁੰਦੀ ਹੈ ਕਿ ਵਡੇਰੇ ਮਹਾਂਪੁਰਖ ਪੈਦਾ ਹੁੰਦੇ ਰਹਿਣ। ਕੁਦਰਤ ਦੀ ਹੋਣੀ ਨੇ ਚੰਗਿਓਂ ਚੰਗੇਰੀ ਹੁੰਦੇ ਜਾਣਾ ਹੈ, ਤੇ ਏਸ ਹੋਣੀ ਦੀ ਕੋਈ ਸੀਮਾ ਨਹੀਂ। ਮਨੁੱਖ ਨੇ ਹਰ ਪੱਖੋਂ ਕੁਦਰਤ ਨੂੰ ਸਿਧਾਣਾ ਹੈ, ਤੇ ਮਹਾਂਪੁਰਖਾਂ ਦਾ ਕਰਤੱਵ ਹੈ ਕਿ ਉਹ ਸਾਇੰਸ ਤੇ ਸੰਗੀਤ (ਗਿਆਨ ਤੇ ਖੁਸ਼ੀ) ਦੇ ਬੀਜ ਹਰ ਪਾਸੇ ਖਲਾਰਦੇ ਜਾਣ, ਤਾਂ ਜੋ ਸਾਡੀ ਧਰਤੀ ਦੇ ਜਲ ਤੇ ਪੌਣ, ਅਨਾਜ ਤੇ ਜੀਵ-ਜੰਤੂ, ਤੇ ਸਾਰੇ ਮਨੁੱਖ ਦਿਨੋ-ਦਿਨ ਵਧੇਰੇ ਸੁਖਾਵੇਂ ਹੁੰਦੇ ਜਾਣ ਤੇ ਪਰਸਪਰ ਪਿਆਰ ਤੇ ਲਾਭ ਦੇ ਅੰਸ਼ ਜ਼ਿੰਦਗੀ ਵਿਚ ਨਿਤ ਵਧਦੇ ਜਾਣ।"

ਏਸ ਕਸੌਟੀ ਉਤੇ ਪਰਖਿਆਂ ਗੁਰੂ ਨਾਨਕ ਨਿਰਸੰਦੇਹ ਆਪਣੇ ਸਮੇਂ ਦੇ ਹੀ ਨਹੀਂ, ਆਪਣੇ ਯੁਗ ਦੇ ਮਹਾਨ ਪੁਰਖ ਪ੍ਰਤੀਤ ਹੁੰਦੇ ਹਨ। ਇਹ ਯੁੱਗ ਅਜੇ ਵੀ ਉਨ੍ਹਾਂ ਦਾ ਹੀ ਹੈ। ਉਨ੍ਹਾਂ ਦੇ ਜੀਵਨ ਨਾਲ ਦੇਸ਼ ਵਿਚ ਨਵੀਂ ਰੋਸ਼ਨੀ ਆਈ, ਨਵਾਂ ਸੰਗੀਤ ਅਲਾਪਿਆ ਗਿਆ, ਤੇ ਪਿਆਰ ਤੇ ਪਰਸਪਰ ਲਾਭ ਦਾ ਇੱਕ ਪਰਵਾਹ ਵਹਿ ਤੁਰਿਆ, ਤੇ ਨਵੀਆਂ ਆਸਾਂ ਤੇ ਨਵੇਂ ਇਰਾਦਿਆਂ ਨੇ ਜ਼ਿੰਦਗੀ ਦੀ ਨੁਹਾਰ ਵਟਾ ਦਿੱਤੀ।

ਗੁਰੂ ਨਾਨਕ ਨੇ ਪ੍ਰਚਲਤ ਭਰਮਾਂ ਤੇ ਜ਼ਿੰਦਗੀ ਤੋਂ ਸੱਖਣੀਆਂ ਹੋ ਚੁੱਕੀਆਂ ਸਭ ਰਸਮਾਂ ਨੂੰ ਨਿੰਦਿਆ, ਛੰਡਿਆ, ਮਨੁੱਖ-ਧਰੋਹੀ ਰਾਜਨੀਤੀ ਦੀ ਨਿਰੀ ਟੀਕਾ-ਟਿਪਣੀ ਹੀ ਨਹੀਂ ਕੀਤੀ, ਸਗੋਂ ਨਿੱਡਰ ਹੋ ਕੇ ਉਹਨੂੰ ਕੋਸਿਆ। ਜੀਵਨ-ਬਾਧਕ ਹਰ ਧਾਰਮਿਕ ਵਿਸ਼ਵਾਸ ਉਤੇ ਦਲੀਲ ਦੀ ਰੋਸ਼ਨੀ ਪਾ ਕੇ ਮਨੁੱਖਾਂ ਦੀ ਸਮਝ ਨੂੰ ਸੁਧਾਰਿਆ ਤੇ ਅੰਤ ਵਿਚ ਸਮੁੱਚੇ ਪਖੰਡਾਂ ਤੇ ਅੰਨ੍ਹੇ ਵਿਸ਼ਵਾਸਾਂ ਦਾ ਖੰਡਣ ਕਰਦਿਆਂ ਆਪਣੀ ਲੰਮੀ ਉਮਰ ਦੀਆਂ ਘਾਲਣਾਵਾਂ ਤੇ ਉਦਾਸੀਆਂ ਦਾ ਸਿੱਟਾ ਇਹਨਾਂ ਸਰਲ ਸਾਦੇ ਸ਼ਬਦਾਂ ਵਿਚ ਕੱਢ ਕੇ ਜਨ ਸਾਧਾਰਣ ਨੂੰ ਖੇੜਿਆਂ ਭਰਿਆ ਹੌਂਸਲਾ ਦੁਆਇਆ:

ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੇ ਜੁਗਤਿ,
ਹਸੰਦਿਆਂ, ਖੇਲੰਦਿਆਂ, ਪੈਨੰਦਿਆ, ਖਾਵੰਦਿਆ ਵਿਚੇ ਹੋਵੈ ਮੁਕਤਿ।

ਤੇ ਜੀਵਨ ਦੀ ਉੱਤਮ ਜਾਚ ਦੱਸਦਿਆਂ ਉਨ੍ਹਾਂ ਤਿੰਨ ਕੁਦਰਤੀ ਤੇ ਹੋਣਹਾਰ ਸਿਫ਼ਾਰਸ਼ਾਂ ਕੀਤੀਆਂ:

ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ।

ਕਿਰਤ ਦੀ ਮਹਾਨਤਾ ਗੁਰੂ ਨਾਨਕ ਦੀ ਇਤਿਹਾਸਕ ਵਿਸ਼ੇਸ਼ਤਾ ਹੈ। ਕਿਰਤ ਨੂੰ ਵਡਿਆ ਕੇ ਉਨ੍ਹਾਂ ਨੇ ਊਚ-ਨੀਚ ਦੇ ਡੂੰਘੇ ਧੱਸੇ ਭਰਮ ਨੂੰ ਬਾਹਰ ਕੱਢਿਆ। ਕਿਰਤ ਦੇ ਅਮਲ ਉਤੇ ਜ਼ਿੰਦਗੀ ਦਾ ਸਾਰਾ ਵਿਕਾਸ ਨਿਰਭਰ ਹੈ। ਏਸ ਅਮਲ ਨੂੰ ਵਡਿਆ ਕੇ ਤਿਆਗ ਤੇ ਸਨਿਆਸ ਆਦਿ ਦੇ 'ਪੂਜ' ਪਰ ਜ਼ਿੰਦਗੀ ਨਾਲ ਵਿਪ੍ਰੀਤ ਵਿਚਾਰਾਂ ਦਾ ਭੜ ਘਟਾਇਆ।

ਸਦਾ ਮਹਾਨ ਗੁਰੂ ਨਾਨਕ ਜੀ ਦੀ ਸਿੱਖਿਆ ਦੇ ਦਿੱਤੇ ਹੇਠਲੇ ਤਿੰਨ ਨਾਅਰੇ ਸਾਡੀ ਜੀਵਨ-ਪ੍ਰੇਰਨਾ ਹੋਣੇ ਚਾਹੀਦੇ ਹਨ, ਤਾਂ ਜੋ ਅਸੀਂ ਖ਼ੂਨੀ ਜੰਗ ਤੇ ਲਹੂ ਪਿਆਸੀ ਕੌਮੀ ਈਰਖਾ ਦੇ ਭੱਠ ਵਿੱਚ ਭੁੱਜਦੀ ਦੁਨੀਆਂ ਨੂੰ ਸ਼ਾਂਤੀ ਤੇ ਖ਼ੁਸ਼ਹਾਲੀ ਦੀ ਸ਼ਾਹ-ਰਾਹ ਦਰਸਾ ਸਕੀਏ:

1. "ਨਾ ਹਿੰਦੂ, ਨਾ ਮੁਸਲਮਾਨ, ਕੇਵਲ ਇੱਕੋ ਨੂਰੋਂ ਉਪਜੇ ਪਿਆਰ ਲੋਚਦੇ ਇਨਸਾਨ।"

2. " ਲੱਖਾਂ ਵਿਸ਼ਨੂ ਮਹੇਸ਼ ਤੇ ਪੀਰ ਪੈਗੰਬਰ ਕੁਝ ਪਏ ਆਖਣ, ਅਸੀਂ ਆਪ ਜੋਤੀ ਸਰੂਪ ਹਾਂ।"

3. "ਆਪਣੀ ਬੁੱਧ ਬਿਬੇਕ ਅਨੁਸਾਰ ਸਰਬਤ ਦੇ ਭਲੇ ਦੇ ਆਦਰਸ਼ ਨੂੰ ਮੁਖ ਰੱਖ ਕੇ ਖਾਵਾਂਗੇ, ਪਹਿਨਾਂਗੇ, ਹੱਸਾਂਗੇ, ਖੇਡਾਂਗੇ ਤੇ ਵਿਸ਼ਵ-ਮਨੋਰਥ ਨੂੰ ਨੇਪਰੇ ਚਾੜ੍ਹਨ ਦੇ ਚਾਅ ਨਾਲ ਖੀਵੇ ਰਹਾਂਗੇ।"

ਇਹ ਯੁੱਗ ਸਾਂਝੀਵਾਲਤਾ ਦਾ ਹੈ, ਨਿਰੋਲ ਇਨਸਾਨੀਅਤ ਦਾ ਹੈ, ਸਰਬਤ ਦੇ ਅਣਵੰਡੇ ਭਲੇ ਦਾ ਹੈ।

ਇਹ ਯੁੱਗ ਸਦਾ ਮਹਾਨ ਗੁਰੂ ਨਾਨਕ ਜੀ ਦਾ ਹੈ।

ਮੇਰੇ ਬੰਦੀ-ਛੋੜ, ਤੈਥੋਂ ਸਦ-ਬਲਿਹਾਰੇ ਜਾਂਦਾ ਹਾਂ!
ਨਿਰਾ ਸੁਧਾਰਕ ਹੀ ਨਹੀਂ, ਤੂੰ ਕਰਾਂਤੀਕਾਰ ਵੀ ਸੈਂ।
ਪਿਆਰ, ਪ੍ਰੇਰਨਾ ਤੇ ਅਹਿੰਸਾ ਰਾਹੀਂ
ਕਰਾਂਤੀ ਦਾ ਪਹਿਲਾ ਅਲੰਬਰਦਾਰ ਵੀ ਸੈਂ ।

ਪਰ ਤੂੰ ਹਸਦਿਆਂ, ਖੇਡਦਿਆਂ, ਖਾਂਦਿਆਂ, ਪਾਂਦਿਆਂ,
ਸੱਚੇ ਆਚਾਰ ਨੂੰ ਧਰਮ ਦਾ ਸਹੀ ਮਾਰਗ ਦੱਸਿਆ।
ਮੜ੍ਹੀ ਮਸਾਣ, ਤੀਰਥ ਅਸ਼ਨਾਨ ਸਭ
ਵਹਿਮਾਂ ਭਰਮਾਂ ਨੂੰ ਢੂੰਡ ਮੁਕਾਇਆ।
ਸਾਸ ਗਰਾਸ ਪ੍ਰਭੂ-ਚਿੰਤਨ ਨੂੰ
ਤੂੰ ਆਤਮਾ ਦਾ ਨਿਰੰਤਰ ਕਲਿਆਣ ਆਖਿਆ,
ਵਿਵੇਕ ਬੁੱਧ, ਉੱਨਤ ਸਮਾਜ ਤੇ ਸੱਚੇ ਆਚਾਰ ਨੂੰ
ਤੂੰ ਜ਼ਿੰਦਗੀ ਦਾ ਮੁੱਖ ਉਦੇਸ਼ ਭਾਖਿਆ।
ਸੰਸਕ੍ਰਿਤ ਵਿਚ ਲਿਖੇ ਵੇਦ, ਅਰਬੀ 'ਚ ਲਿਖਿਆ ਕੁਰਾਨ,
ਹਿੰਦੂ ਪੜ੍ਹਣ ਵਿਰਲੇ, ਮੁਸਲਮਾਨ ਸਮਝੇ ਕੋਈ ਕੋਈ,
ਗੁੰਦੀ ਮਾਂ-ਬੋਲੀ ਵਿਚ ਤੇਰੀ ਗੀਤਾਂਜਲੀ ਨੂੰ
ਸਭਨਾਂ ਚੁੰਮਿਆ ਤੇ ਰਿਦੇ ਟਿਕਾਇਆ।
ਤੂੰ ਦਸਿਆ, ਕੁਦਰਤ ਵਿਚ ਨਿਤ ਨਵੇਂ
ਫਲ ਤੇ ਫੁੱਲ, ਪਸ਼ੂ ਤੇ ਪੰਛੀ ਉਗਮਦੇ ਨੇ,
ਓਵੇਂ ਨਵੀਆਂ ਸੋਚਾਂ ਤੇ ਨਵੇਂ ਸੰਕਲਪਾਂ ਦਾ
ਸਾਡੇ ਦਿਸ-ਹੱਦੇ 'ਤੇ ਪੈਂਦਾ ਰਹੇ ਝਲਕਾਰਾ।

ਤੂੰ ਹਜ਼ਾਰਾਂ ਮੀਲ ਪੈਦਲ ਤੁਰੇ,
ਤੇਰਾ ਸਰੀਰ ਭਾਰਾ ਕਿਵੇਂ ਹੁੰਦਾ?
ਕਿਵੇਂ ਵਾਧੂ ਮਾਸ ਦਾ ਕੋਈ ਭੋਰਾ ਹੁੰਦਾ?
ਤੇਰੇ ਸੁਬਕ ਅੰਗਾਂ ਵਿਚ ਕੋਈ ਚਮਤਕਾਰ ਸੀ!
ਤੂੰ ਮੁਸਾਫ਼ਰ ਸੈਂ, ਤੂੰ ਆਸ਼ਕ ਸੈਂ,
ਤੂੰ ਕਵੀ ਸੈਂ, ਤੂੰ ਸੰਗੀਤਕਾਰ ਸੈਂ,
ਤੂੰ ਬੁਧ ਵਿਵੇਕ, ਤੂੰ ਤਰਕਸ਼ੀਲ ਸੈਂ,
ਤੂੰ ਸੁਤੰਤਰ, ਤੂੰ ਜੋਤੀ ਸਰੂਪ ਸੈਂ,
ਤੂੰ ਸੁੰਦਰ, ਸਡੌਲ, ਤੇ ਨਿਰਮਾਣ ਸੈਂ,
ਤੂੰ ਦਰਦਮੰਦ ਸੈਂ, ਰੋਗੀਆਂ ਦਾ ਵੈਦ ਸੈਂ!



# ਗੁਰੂ ਨਾਨਕ ਦੀ ਸੁਧਾਰਕ ਸਿਖਿਆ

-ਕ.ਜ.ਅਸ਼ਰਫਿਆਨ (ਰੂਸੀ ਵਿਦਵਾਨ)
ਗੁਰੂ ਨਾਨਕ ਲੇਖ ਸੰਗ੍ਰਹਿ ਕਿਤਾਬ'ਚੋਂ

ਪੰਜਾਬ ਵਿਚ ਵਪਾਰੀ-ਦਸਤਕਾਰ ਵਸੋਂ ਤੇ ਕਿਸਾਨੀ ਦਾ ਦਿਨੋ ਦਿਨ ਵਧ ਰਹੇ ਸਾਮੰਤੀ ਜਬਰ ਦੇ ਖ਼ਿਲਾਫ਼ ਰੋਸ ਗੁਰੂ ਨਾਨਕ ਦੀ ਅਗਵਾਈ ਵਿਚ ਸਿੱਖ ਫ਼ਿਰਕਾ ਜਥੇਬੰਦ ਹੋਣ ਵਿਚ ਪ੍ਰਗਟ ਹੋਇਆ ; ਗੁਰੂ ਨਾਨਕ ਧਾਰਮਕ-ਸੁਧਾਰਕ ਸਿਖਿਆ ਨਾਲ ਸਾਮ੍ਹਣੇ ਆਏ ਤੇ ਕਈ ਸਾਲਾਂ ਤੱਕ ਜਬਰ ਤੇ ਅੰਧਵਾਦ ਦੇ ਖ਼ਿਲਾਫ਼ ਲੋਕਾਂ ਦੇ ਘੋਲ ਦੇ ਝੰਡੇ ਦਾ ਕੰਮ ਕਰਨਾ ਇਸ ਸਿਖਿਆ ਦੇ ਲੇਖੇ ਆਇਆ।

ਗੁਰੂ ਨਾਨਕ ਦਾ ਪ੍ਰਮੁੱਖ ਤੇ ਸਭ ਤੋਂ ਸੁਹਣਾ ਵਿਚਾਰ ਉਹਨਾਂ ਵਲੋਂ ਲੋਕਾਂ ਦੀ ਬਰਾਬਰੀ ਦਾ ਐਲਾਨ ਕੀਤਾ ਜਾਣਾ ਸੀ, ਜਿਸ ਨਾਲ ਕਸ਼ਟ ਭੋਗ ਰਹੇ ਲੋਕਾਂ ਦੇ ਸਮੂਹ ਉਹਨਾਂ ਵੱਲ ਖਿੱਚੇ ਗਏ। ਆਪਣੀ ਸਮੁੱਚੀ ਹੋਂਦ ਨਾਲ ਉਹਨਾਂ ਦੀ ਮਾਨਵਵਾਦੀ ਸਿਖਿਆ ਨੇ ਸਾਮੰਤੀ ਸੰਸਾਰ ਦੇ ਸਮਾਜਕ ਅਨਿਆ ਦੇ ਖ਼ਿਲਾਫ਼ , ਵਰਗ-ਜਾਤ ਵੰਡ ਦੇ ਪਿਛਾਂਹ ਖਿੱਚੂ ਕਾਨੂੰਨਾਂ ਦੇ ਖ਼ਿਲਾਫ਼, ਚੋਣਵਿਆਂ ਬੰਦਿਆਂ ਦੇ ਪੱਕੇ ਹੋ ਰਹੇ ਵਿਸ਼ੇਸ਼ ਅਧਿਕਾਰਾਂ ਤੇ ਲੱਖਾਂ ਲੋਕਾਂ ਦੀ ਤ੍ਰਿਸਕਾਰਿਤ ਹਾਲਤ ਦੇ ਖ਼ਿਲਾਫ਼ ਬਗ਼ਾਵਤ ਕੀਤੀ।

ਗੁਰੂ ਨਾਨਕ ਜੀ ਦੀ ਸਿੱਖਿਆ ਡੂੰਘੀ ਮਾਨਵਤਾ ਵਾਲੀ ਸੀ। ਆਪਣੇ ਜ਼ਾਲਮ ਸਮੇਂ ਵਿਚ, ਜਦੋਂ ਸਾਧਾਰਨ ਸ਼ਹਿਰੀ ਜਾਂ ਕਿਸਾਨ ਦਾ ਜੀਵਨ ਸ਼ਕਤੀਸ਼ਾਲੀ, ਪਰ ਬੇਤਰਸ ਹਾਕਮਾਂ ਤੇ ਉਹਨਾਂ ਦੇ ਸੇਵਕਾਂ ਦੀ ਮਰਜ਼ੀ ਉਤੇ ਨਿਰਭਰ ਹੁੰਦਾ ਸੀ, ਗੁਰੂ ਨਾਨਕ ਜੀ ਨੇ ਮਨੁੱਖਾਂ ਵਿਚਕਾਰ ਸੰਬੰਧਾਂ ਦੀ ਬੁਨਿਆਦ ਵਜੋਂ ਤਰਸ ਤੇ ਸ਼ੁਭ-ਕਰਮਾਂ ਦੇ ਸੋਹਲੇ ਗਾਏ।

ਆਪਣੇ ਅਨੁਯਾਈਆਂ ਨੂੰ ਗੁਰੂ ਨਾਨਕ ਜੀ ਨੇ ਇਕ ਦੂਜੇ ਨੂੰ ਖਿਮਾ ਕਰਨ ਲਈ ਤੇ ਕਿਸੇ ਵੱਲ ਵੀ ਦੁਸ਼ਮਣੀ ਵਾਲਾ ਭਾਵ ਨਾ ਰੱਖਣ ਲਈ ਕਿਹਾ, ਕਿਉਂਕਿ "ਜਿੱਥੇ ਖਿਮਾ ਹੈ , ਉਥੇ ਰੱਬ ਵੱਸਦਾ ਹੈ।" ਗੁਰੂ ਨਾਨਕ ਨੇ ਵਿਚਾਰਾਂ ਵਿਚ ਅਹਿੰਸਾ (ਗੁਆਂਢੀ ਦਾ ਬੁਰਾ ਨਾ ਚਿਤਵੋ), ਕਥਨੀ ਵਿਚ ਅਹਿੰਸਾ (ਕੌੜਾ ਨਾ ਬੋਲੋ) ਤੇ ਕਰਨੀ ਵਿਚ ਅਹਿੰਸਾ (ਕਿਸੇ ਵੀ ਚੀਜ਼ ਨੂੰ ਨੁਕਸਾਨ ਨਾ ਪੁਚਾਓ, ਜਿਹੜੀ ਕਿਰਤ ਨੇ ਸਿਰਜੀ ਹੈ) ਦੀ ਸਿਖਿਆ ਦਿੱਤੀ। ਸਿੱਖ ਲਈ ਜ਼ਰੂਰੀ ਸੀ ਕਿ ਉਹ ਨਾ ਸਿਰਫ਼ ਇਹ ਕਿ ਕਿਸੇ ਨਾਲ ਬੁਰਾ ਨਾ ਕਰੇ , ਸਗੋਂ ਇਹ ਵੀ ਕਿ

# ਕਾਮਿਲ ਰਹਿਬਰ

ਨਜ਼ੀਰ ਅਕਬਰਾਬਾਦੀ
(ਉਰਦੂ ਦੇ ਇਕ ਪ੍ਰਸਿੱਧ ਕਵੀ)

ਹੈਂ ਕਹਿਤੇ ਨਾਨਕ ਸ਼ਾਹ ਜਿਨ੍ਹੇ
ਵੁਹ ਪੂਰੇ ਹੈਂ ਆਗਾਹ ਗੁਰੂ।
ਵੁਹ ਕਾਮਿਲ ਰਹਿਬਰ ਜਗ ਮੇਂ ਹੈਂ,
ਯੂੰ ਰੌਸ਼ਨ ਜੈਸੇ ਮਾਹ ਗੁਰੂ।
ਮਕਸੂਦ ਮੁਰਾਦ ਉਮੀਦ ਸਭੀ,
ਬਰ ਲਾਤੇ ਹੈਂ ਦਿਲਖ਼ਾਹ ਗੁਰੂ।
ਨਿਤ ਲੁਤਫੋ ਕਰਮ ਸੇ ਕਰਤੇ ਹੈਂ,
ਹਮ ਲੋਗੋਂ ਕਾ ਨਿਰਬਾਹ ਗੁਰੂ।
ਇਸ ਬਖਸਿਸ਼ ਕੇ ਇਸ ਅਜ਼ਮਤ ਕੇ,
ਹੈਂ ਬਾਬਾ ਨਾਨਕ ਸ਼ਾਹ ਗੁਰੂ।
ਸਭ ਸੀਸ ਨਿਵਾ ਅਰਦਾਸ ਕਰੋ
ਔਰ ਹਰਦਮ ਬੋਲੋ ਵਾਹਿ-ਗੁਰੂ।

ਇਸ ਨਜ਼ਮ ਦੇ ਸਤ ਬੰਦ ਹਨ । ਅੰਤਲਾ ਬੰਦ ਹੈ-

ਜੋ ਲੁਤਫੋ ਇਨਾਇਤ ਇਨਮੇਂ ਹੈਂ
ਕਬ ਵਸਫ ਕਿਸੀ ਸੇ ਉਨ ਕਾ ਹੋ।
ਵੁਹ ਲੁਤਫੋ ਕਰਮ ਜੋ ਕਰਤੇ ਹੈਂ,
ਹਰ ਚਾਰ ਤਰਫ ਹੈ ਜਾਹਿਰ ਵੁਹ।
ਅਲਤਾਫ ਜਿਨੋਂ ਪਰ ਹੈਂ ਉਨਕੇ,
ਸੌ ਖ਼ੂਬੀ ਹਾਸਿਲ ਹੈ ਉਨਕੋ।
ਹਰ ਆਨ 'ਨਜ਼ੀਰ' ਅਬ ਯਾਂ ਤੁਮ ਭੀ,
"ਯਾ ਨਾਨਕ ਨਾਨਕ ਸ਼ਾਹ ਕਹੋ।"



# ਨਾਨਕ ਨਾਮ ਦੇ ਯਾਦਗਾਰੀ-ਸਿੱਕੇ












